# ਓਪਰੇ ਸ਼ਹਿਰ ਦੀ ਗੱਲ

ਓਪਰਾ ਸੀ ਸ਼ਹਿਰ ਤੇ ਮੈਂ ਸਾਂ ਉਦਾਸ
ਜੰਗ ਦੇ ਸੁਣ ਸੁਣ ਕੇ ਹੂਲੇ ਸਾਂ ਹਿਰਾਸ
ਸ਼ਹਿਰ ਵਿਚ ਆਵਾਰਾ-ਗਰਦੀ ਕਰਦਿਆਂ
ਸਹਿਮਿਆਂ ਹੋਇਆ ਤੇ ਕੁਝ ਕੁਝ ਡਰਦਿਆਂ
ਇਕ ਕਿਲ੍ਹੇ ਅੰਦਰ ਅਜਾਇਬ ਘਰ 'ਚ ਡਿੱਠਾ
ਤੋਪ ਦੇ ਮੂੰਹ ਵਿਚ ਜਨੌਰਾਂ ਨੇ ਸੀ ਪਾਇਆ ਆ੍ਹਲਣਾ
ਓਪਰੇ ਉਸ ਦੇਸ਼ ਤੇ ਓਭੜ ਸ਼ਹਿਰ ਵਿਚ
ਨਿੱਕਿਆਂ ਨਿੱਕਿਆਂ ਪੰਛੀਆਂ ਦਾ ਤਕ ਕੇ ਵੱਡਾ ਹੌਸਲਾ
ਢਹਿ ਰਹੇ ਦਿਲ ਨੂੰ ਅਚਾਨਕ ਮਿਲ ਗਿਆ ਸੀ ਠੁੰਮਣਾ।

—ਜਗਤਾਰ

WITH COMPLIMENTS

FROM

# Bliss
THE GUEST HOUSE

11/10 Pusa Road.

NEW DELHI-110005.

Phone : 589596

AIR CONDITIONED

AND

NON AIR CONDITIONED ROOMS

HALLS FOR MARRIAGES,

RECEPTIONS & CONFERENCES

24 HOURS ROOM SERVICE

TELEPHONE

IN EVERY ROOM

*GOLDEN HOLIDAYS*

*For You*

*To Thailand, Malayasia, Singapore, Hongkong, Japan, Europe & U S.A.*

*Memorable Holidays*

*You Dream.................We Plan*

*We assist in Passports, Visas, Reservations, Air Tickets, International & Domestic, Hotels & Car Hire.*

*TRAVEL WITHOUT WORRY*

*IS A*

*WAY WITH US*

*for all your Travel & Tour needs*

*Contat :*

**KWICK TRAVELS PVT LTD.**
2108, Desh Bandhu Gupta Road,
Karol Bagh, New Delhi-110005.
Phone : 562588, 569206
Cable : KWICKAIR.

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCRETE MIXER 7/5

Phones : Office : 529033
Factory : 501973
Resi. : 505454

# BALWANT SINGH & SONS

Office : 4E/1-1 JHANDEWALA EXTN.
NEW DELHI-110055

Factory : A 2/3. MAYA PURI, PHASE II
Opp. C-70 NEW DELHI-110064

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

: 258411
Phones : Office : 250345
Resi. : 213054

ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ ਫਰਨੀਚਰ ਲਈ ਪਧਾਰੋ ਜਾਂ ਲਿਖੋ।

ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬,

Manufacturers & Suppliers of :

TUKRIDAR PRINTED SHAMIANAS & KANATS

FOR ALL KINDS, IN ATTRACTIVE AND GUARANTEED FAST COLOURS;

WOODEN & STEEL FURNITURE

PLEASE CONTACT

# NAMDHARI AGENCIES

2/2068 CHAH ANDARA,

(Behind Jubilee Cinema)

CHANDNI CHOWK, DELHI-110006

ਮਾਸਕ ਵਰਿਆਮ ਅਪਰੈਲ ੧੯੯੨

ਜਿਲਦ ਨੰ: ੭ ਅੰਕ ਨੰ: ੬

ਸੰਪਾਦਕ : ਜਗਦੀਸ਼ ਸਿੰਘ

ਮੁਲ ਪ੍ਰਤੀ ਕਾਪੀ : ੧-੫੦ ਰੁਪਿਆ
ਸਾਲਾਨਾ ਚੰਦਾ ਦੇਸ : ੧੫ ਰੁਪਏ
,, ,, ਵਿਦੇਸ਼ : ੪੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੫੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੩੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ, ਪੀ

Office Address
Monthly WARIAM
(Punjabi)
Ladowali Road
Jalandhar-144001
Phone : 72504 PP

# ਸੰਪਾਦਕ ਵਲੋਂ

ਵਰਿਆਮ ਦਾ ਅਪਰੈਲ ਅੰਕ ਪਾਠਕਾਂ ਦੇ ਹੱਥਾਂ ਵਿਚ ਮਹੀਨੇ ਦੇ ਸ਼ੁਰੂ ਵਿਚ ਹੀ ਭੇਜ ਕੇ ਸਾਨੂੰ ਤਸੱਲੀ ਪ੍ਰਤੀਤ ਹੋ ਰਹੀ ਹੈ। ਦਰ ਅਸਲ ਇਹ ਸਾਡੇ ਕਿੱਤੇ ਦੀ ਮਜਬੂਰੀ ਹੈ ਕਿ ਸਾਨੂੰ ਦੋਨੇ ਪ੍ਰਕਾਰ ਦੀਆਂ ਮਜਬੂਰੀਆਂ ਚਮੜਦੀਆਂ ਹਨ ਕਿ ਅੰਤ ਅਸੀਂ ਉਹਨਾਂ ਦਾ ਜ਼ਿਕਰ ਕਰਨਾ ਵੀ ਛੱਡ ਦਿੰਦੇ ਹਾਂ। ਅਤੇ ਵਾਅਦੇ ਕਰਨ ਤੋਂ ਵੀ ਸੰਕੋਚ ਕਰਦੇ ਹਾਂ। ਜਿਵੇਂ ਕਿਵੇਂ ਅਸੀਂ ਇਹ ਦੇਰੀ ਦਾ ਪਾੜਾ ਪੂਰਾ ਕੀਤਾ ਹੈ। ਇਸ ਵਿਚ ਸਾਡੇ ਮਿਹਰਬਾਨ ਦੋਸਤਾਂ ਅਤੇ ਪਾਠਕਾਂ ਦਾ ਪੂਰਨ ਸਹਿਯੋਗ ਮਿਲਿਆ ਹੈ। ਵਰਿਆਮ ਦੇ ਸ਼ੁਰੂ ਕਰਨ ਦੇ ਸਮੇਂ ਤੋਂ ਹੁਣ ਤਕ ਲਗਭਗ ਦਸ ਗੁਣਾਂ ਖਰਚੇ ਹੀ ਵਧ ਗਏ ਹਨ ਅਤੇ ਇਹ ਕਿਸੇ ਨਾ ਕਿਸੇ ਰੂਪ ਵਿਚ ਨਵੀਂ ਤੋਂ ਨਵੀਂ ਔਕੜ ਦਾ ਰੂਪ ਧਾਰਦੇ ਹਨ। ਕਿਸੇ ਵੇਲੇ ਦਿਲ ਖੋਹਲ ਕੇ ਗਲਾਂ ਕਰਾਂਗੇ ਅਤੇ ਵਰਿਆਮ ਦੀ ਲਾਸਾਣੀ ਸ਼ਾਨ ਨੂੰ ਹੋਰ ਵੀ ਚਮਕਾਉਣ ਦੀਆਂ ਸਕੀਮਾਂ ਸਾਂਝੀਆਂ ਕਰਾਂਗੇ।

ਪੰਜਾਬੀ ਸਾਹਿਤ ਸਮੀਖਿਆ ਬੋਰਡ ਬਹੁਤ ਸਾਰੇ ਸਾਹਿਤਕਾਰਾਂ ਨੂੰ ਸਨਮਾਨਤ ਕਰ ਰਿਹਾ ਹੈ ਅਤੇ ਪੁਰਸਕਾਰ ਦੇ ਰਿਹਾ ਹੈ। ਉਹਨਾਂ ਵਿਚੋਂ ਦੋ (ਪ੍ਰੋ: ਕਿਰਪਾਲ ਸਿੰਘ ਕਸੇਲ ਅਤੇ ਐਸ. ਤਰਸੇਮ) ਸਬੰਧੀ ਲੇਖ ਹੀ ਫਿਲਹਾਲ ਅਸੀਂ ਦੇ ਸਕੇ ਹਾਂ। ਅਸੀਂ ਸਮੂਹ ਸਨਮਾਨਤ ਲੇਖਕਾਂ ਦੀ ਕਦਰ ਕਰਦੇ ਹੋਏ ਵਧਾਈਆਂ ਅਰਪਨ ਕਰਦੇ ਹਾਂ।

ਜਗਦੀਸ਼ ਸਿੰਘ

**ਵਰਿਆਮ ਸਕਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਜਮਨਾ



—ਜਸਵੰਤ ਸਿੰਘ ਵਿਰਦੀ

ਰਾਧਾ ਕੇ ਅੰਸੂਅਨ ਮੇਂ
ਜਮਨਾਂ ਡੂਬੀ ਜਾਏ ।

ਮੇਰੀ ਭਰਜਾਈ ਕਿਸੇ ਗੀਤ ਦੀ ਇਹ ਤੁਕ ਵਾਰ-ਵਾਰ ਦੁਹਰਾਉਂਦੀ ਹੁੰਦੀ ਸੀ । ਉਹਨਾਂ ਦਿਨਾਂ ਵਿੱਚ ਸਾਡਾ ਵੀਰ ਟਾਟਾ ਨਗਰ ਰਹਿੰਦਾ ਸੀ ਤੇ ਭਰਜਾਈ ਸਾਡੇ ਕੋਲ । ਉਹ ਸਮਝਦੀ ਸੀ ਕਿ ਉਸ ਦਾ ਕਾਨ੍ਹ-ਕਨੱਈਆ ਵੀ ਉਹਨੂੰ ਛਡਕੇ ਕਿਸੇ ਮਥੁਰਾ ਨਗਰੀ 'ਚ ਟੁਰ ਗਿਆ ਹੈ ।

ਚੜ੍ਹਦੀ ਜਵਾਨੀ ਵੇਲੇ ਹਰੇਕ ਕੁੜੀ ਕਿਸੇ ਨਾ ਕਿਸੇ ਸਮੇਂ ਆਪਣੇ ਅ ਪ ਨੂੰ ਰਾਧਾ ਦੇ ਰੂਪ ਵਿਚ ਜ਼ਰੂਰ ਚਿਤਵਦੀ ਹੈ । ਉਸ ਵੇਲੇ ਉਹਦੇ ਕਾਨ੍ਹ ਦੀ ਮਥੁਰਾ ਭਾਵੇਂ ਉਹਦੇ ਸਾਹਮਣੇ ਨਾ ਹੀ ਹੋਵੇ ।

ਕਾਨ੍ਹ-ਕਨੱਈਆ ਵਰ ਲੋੜੀਏ
ਮਾਏ ਮੈਨੂੰ ਕਾਨ੍ਹ......

ਪਤਾ ਨਹੀਂ ਰਾਧਾ ਦੇ ਹੰਝੂਆਂ ਵਿਚ ਜਮਨਾ ਡੁਬ ਗਈ ਸੀ ਕਿ ਨਹੀਂ, ਪਰ ਉਸ ਦੇ ਵਿਰਹਾ ਦੀ ਅਗਨੀ ਨਾਲ ਵਾਲ ਸੜ-ਬਲਕੇ ਜਮਨਾ ਦਾ ਰੰਗ-ਰੂਪ ਜ਼ਰੂਰ ਸਾਂਵਲਾ ਹੋ ਗਿਆ ਹੈ । ਸਾਡੇ ਸ਼ਾਸਤਰ ਵੀ ਕਹਿੰਦੇ ਨੇ ਕਿ ਵਿਰਹਣੀ ਦੇ ਹਉਕਿਆਂ ਵਿਚ ਕੁਝ ਇਸ ਤਰ੍ਹਾਂ ਦਾ ਸਰਾਪ ਹੁੰਦਾ ਹੈ ਕਿ ਵਾਤਾਵਰਣ ਦੀ ਹਰ ਸ਼ੈ ਕਾਲਖ ਵਿਚ ਲੁਕ ਜਾਂਦੀ ਹੈ । ਜਮਨਾ ਵਿਚਾਰੀ ਦੀ ਕੀ ਤਾਕਤ ਸੀ ਕਿ ਰਾਧਾ ਦੇ ਪ੍ਰਭਾਵ ਨੂੰ ਛਡ ਦਿੰਦੀ ।

ਰਾਧਾ ਤੇ ਕ੍ਰਿਸ਼ਨ ਦੀ ਹਰੇਕ ਕਹਾਣੀ ਜਮਨਾ ਦੇ ਕਿਨਾਰਿਆਂ ਤੇ ਹੀ ਪਰਵਾਨ ਚੜ੍ਹਦੀ ਹੈ । ਜੇਕਰ ਕਿਸੇ ਕਲਾਕਾਰ ਨੇ ਜਮਨਾ ਦਾ ਚਿਤਰ ਸਾਕਾਰ ਕਰਨਾ ਹੋਵੇ ਤਾਂ ਕ੍ਰਿਸ਼ਨ ਦੇ ਮਨ ਮੋਹਣੇ ਰੂਪ ਦੇ ਪ੍ਰਕਾਸ਼ ਤੋਂ ਬਗੈਰ ਉਹ ਜਮਨਾ ਦੇ ਪਾਣੀਆਂ ਦੀ ਕਾਲੋਂ ਵਿਚ ਸੁੰਦਰਤਾ ਨਹੀਂ ਭਰ ਸਕਦਾ । ਸਾਡੀਆਂ ਕਥਾ—ਕਹਾਣੀਆਂ ਵਿਚ ਕ੍ਰਿਸ਼ਨ ਜਿਥੇ ਕਿਤੇ ਵੀ ਜਾਂਦੇ ਨੇ, ਜਮਨਾ ਉਹਨਾਂ ਦੇ ਨਾਲ ਨਾਲ ਹੀ ਰਹਿੰਦੀ ਹੈ । ਕਈ ਵਾਰ ਤਾਂ ਲਗਦਾ ਹੈ ਕਿ ਕੁਰੂਕਸ਼ੇਤਰ ਦਾ ਮੈਦਾਨ ਵੀ ਜਮਨਾ ਦੇ ਕੰਢੇ ਤੇ ਹੀ ਪੁਜ ਗਿਆ ਹੈ, ਅਤੇ ਜਾਂ ਜਮਨਾ ਹੀ ਕੁਰੂਕਸ਼ੇਤਰ ਦੇ ਖੇਤਰ ਵਿਚ ਵਗਣ ਲਗ ਪਈ ਸੀ । ਜਮਨਾ ਕ੍ਰਿਸ਼ਨ ਦੀ ਚਰਨ-ਛੋਹ ਤੋਂ ਬਗੈਰ ਜੀਉਂਦੀ ਕਿਵੇਂ ਰਹਿ ਸਕਦੀ ਸੀ ?

ਕਹਿੰਦੇ ਨੇ ਕਿ ਜਮਨਾ ਨਦੀ ਕਲਿੰਦ (ਸੂਰਜ) ਪਰਬਤ ਦੀ ਗੋਦ ਵਿਚੋਂ ਫੁਟਦੀ ਅਤੇ ਉਹ ਸੂਰਜ ਦੀਆਂ ਕਿਰਣਾਂ ਦੀ ਛੋਹ ਲਈ ਭਾਰਤ ਦੀ ਵਿਸ਼ਾਲ ਭੋਇੰ-ਖੰਡ ਵਿਚੀਂ ਪੈਂਡਾ ਮਾਰਕੇ ਇਲਾਹਾਬਾਦ ਦੇ ਤੀਰਥ ਤੇ ਗੰਗਾ ਦਾ ਰੂਪ ਬਣ ਜਾਂਦੀ ਹੈ । ਜਮਨਾ ਨਦੀ, ਗੰਗਾ ਦੀ ਬੜੀ ਹੀ ਮਹੱਤਵ ਪੂਰਣ ਸਹਾਇਕਾ ਹੈ ਜੋ ਕਿ ਜ਼ਮੀਨ ਦੋਜ਼ ਨਦੀ ਸਰਸਵਤੀ ਨਾਲ ਰਲਕੇ ਸੰਗਮ ਦੀ ਸਿਰਜਣਾ ਕਰਦੀ ਹੈ ।

ਦਿੱਲੀ ਵਿਚ ਉਸ ਦੀ ਧੀਮੀ ਚਾਲ ਨੂੰ ਵੇਖਕੇ ਲਗਦਾ ਹੈ ਜਿਵੇਂ ਕਿ ਉਹ ਅਗੇ ਜਾਣਾ ਹੀ ਨਾ ਚਾਹੁੰਦੀ ਹੋਵੇ । ਦਿੱਲੀ ਦਾ ਵੀ ਤਾਂ ਆਪਣਾ ਇਕ ਜਾਦੂ ਹੈ । ਪਰ ਮਾਂ ਗੰਗਾ ਦੀ ਗੋਦ ਵਿਚ ਸਮਾ ਜਾਣ ਲਈ ਉਹ ਬੇਵਸ ਹੋਕੇ ਅਗੇ ਵਧ ਜਾਂਦੀ ਹੈ ।

ਜਮਨਾ ਦਾ ਉਪਰਲਾ ਰਾਹ ਵਧੇਰੇ ਤੂਫ਼ਾਨੀ ਹੈ ਜਿਸ ਕਰਕੇ ਇਸ ਨੂੰ ਸ਼ਿਲਾ-ਵਹਾ ਵੀ ਕਿਹਾ ਜਾਂਦਾ ਹੈ ।

ਟੀਹਰੀ – ਗੜ੍ਹਵਾਲ ਦੇ ਜਮਨੋਤਰੀ ਨਾਂ ਦੇ ਬਰਫੀਲੇ ਤੋਦੇ ਵਿਚੋਂ ਫੁਟਕੇ ਜਦੋਂ ਜਮਨਾ ਮੈਦਾਨ ਤਕ ਪੁਜਦੀ ਹੈ ਤਾਂ ਉਸ ਤੋਂ ਵੀ ਦਮ-ਖਮ ਵਾਲੀ ਨਦੀ ਟੋਂਸ ਕਾਲਸੀ ਨੇੜੇ ਉਸ ਵਿਚ ਸ਼ਾਮਿਲ ਹੋਕੇ ਆਪਣੀ ਹੋਂਦ ਗੁਆ ਬਹਿੰਦੀ ਹੈ । ਪਹਾੜਾਂ ਵਿਚ ਰਿਸ਼ੀ ਗੰਗਾ, ਉਮਾ ਅਤੇ ਹਨੂੰਮਾਨ ਗੰਗਾ ਵੀ ਭਾਵੇਂ ਜਮਨਾ ਵਿਚ ਹੀ ਸ਼ਾਮਿਲ ਹੁੰਦੀਆਂ ਨੇ ਪਰ ਚੰਬਲ, ਹਿੰਡਨ, ਸ਼ਾਰਦਾ, ਕਾਲੀ ਸਿੰਧ, ਬੇਤਵਾ ਅਤੇ ਕੇਨ ਹੀ ਹਕੀ-ਕਤ ਵਿਚ ਇਹਦੀਆਂ ਬਲਵਾਨ ਸਹਾਇਕ ਨਦੀਆਂ ਹਨ । ਆਪਣੇ ਸੋਮੇ (ਜਮਨੋਤਰੀ) ਤੋਂ ਟੁਰਕੇ ਇਲਾਹਾਬਾਦ ਦੇ

ਸੰਗਮ ਤਕ ਜਮਨਾ ਦਾ ਕੁਲ ਪੈਂਡਾ ੧,੩੭੬ ਕਿ. ਮੀ. ਹੈ।

ਗੰਗਾ ਤੇ ਜਨਮਾ ਦੇ ਪਾਣੀ ਕਿਥੋਂ-ਕਿਥੋਂ ਟੁਰਦੇ ਨੇ ਤੇ ਫੇਰ ਕਿਥੇ ਜਾਕੇ ਸੰਗਮ ਕਟਦੇ ਨੇ! ਕੀ ਇਸੇ ਤਰ੍ਹਾਂ ਹੀ ਮਨੁੱਖੀ ਰੂਹਾਂ ਦਾ ਸੰਗਮ ਸੰਭਵ ਨਹੀਂ ?...ਪਰ ਲੋਕ ਆਪਣੀ ਹਉਮੈਂ ਕਿਥੇ ਛੱਡਦੇ ਨੇ...... ਘਰੋਂ ਟੁਰਕੇ ਦੂਸਰਿਆਂ ਨੂੰ ਮਿਲਣ ਲਈ ਪੈਂਡਾ ਕਿਥੇ ਮਾਰਦੇ ਨੇ?...ਪਰ ਗੁਰੂ ਗੋਬਿੰਦ ਸਿੰਘ ਜੀ ਜਦੋਂ ਵੀ ਜੰਗਾਂ-ਯੁੱਧਾਂ ਤੋਂ ਵਿਰਕੱਤ ਹੋ ਜਾਂਦੇ ਸਨ, ਜਾਂ ਜਦੋਂ ਵੀ ਕਵਿਤਾ-ਰਚਨਾ ਦੀ ਰੌਅ ਵਿਚ ਹੁੰਦੇ ਸਨ, ਤਾਂ ਪਾਉਂਟਾ ਸਾਹਿਬ ਦੇ ਸਥਾਨ ਤੇ ਜਮਨਾ ਨਦੀ ਦੀ ਸਨੇਹ ਭਰੀ ਗੋਦ ਵਿਚ ਜਾ ਵਿਰਾਜਦੇ ਸਨ। ਉਹਨਾਂ ਦੇ ਨਾਲ ਬਾਵੰਜਾ ਕਵੀ ਵੀ ਹੁੰਦੇ ਸਨ, ਤੇ ਜਮਨਾ ਦੇ ਕਿਨਾਰੇ ਦੀ ਧਰਤੀ ਕਵਿਤਾ ਤੇ ਸੰਗੀਤ ਦੀਆਂ ਸੁਰਾਂ ਨਾਲ ਰਸ-ਭਿੰਨੜੀ ਬਣ ਜਾਂਦੀ ਸੀ। ਦਿੱਲੀ ਦੇ ਤਾਂ ਜਿੰਨੇ ਰੂਪ ਜਮਨਾ ਦੇ ਵੇਖੇ ਨੇ, ਹੋਰ ਕੌਣ ਵੇਖ ਸਕਦਾ ਹੈ?

ਸਾਡੀ ਭਰਜਾਈ ਅਕਸਰ ਦਸਦੀ ਹੁੰਦੀ ਸੀ ਕਿ ਜਗਤ ਦੇ ਮਹਾਨ ਉਸਰੱਈਏ ਅਤੇ ਸਭਨਾਂ ਕਲਾਵਾਂ ਦੇ ਪ੍ਰਵੀਨ ਕਾਰੀਗਰ ਵਿਸ਼ਵ ਕਰਮਾ ਨੇ ਆਪਣੀ ਧੀ ਸੰਜਨਾ ਦੀ ਸ਼ਾਦੀ ਮਹਾਨ ਤਪੱਸਵੀ ਸੂਰਜ ਨਾਲ ਕਰ ਦਿਤੀ ਸੀ, ਤੇ ਇਸ ਉਦੇਸ਼ ਦੀ ਪੂਰਤੀ ਲਈ ਉਹਨੇ ਸੂਰਜ ਨੂੰ ਆਪਣੇ ਖਰਾਦ ਤੇ ਚਾੜ੍ਹਕੇ ਉਹਦਾ ਅਠਵਾਂ ਹਿੱਸਾ ਵੀ ਖਰਾਦ ਸੁਟਿਆ ਸੀ। ਜਮਨਾ ਬਾਰੇ ਕਹਾਣੀ ਪ੍ਰਚਲਤ ਹੈ ਕਿ ਉਹ ਸੰਜਨਾ ਦੀ ਕੁਖੋਂ ਪੈਦਾ ਹੋਣ ਵਾਲੀ ਸੂਰਜ ਦੀ ਧੀ ਹੈ। ਇਕ ਮਹਾਨ ਪਿਤਾ ਦੀ ਧੀ ਵੀ ਛੋਟੀ ਕਿਵੇਂ ਹੋ ਸਕਦੀ ਹੈ। ਪਰ ਇਸ ਦੀ ਚੰਚਲਤਾ ਤਾਂ ਸੂਰਜ ਦੇ ਸਰਾਪ ਕਰਕੇ ਹੀ ਹੈ ਨਾ!

ਅਸੀਂ ਆਪਣੀ ਭਰਜਾਈ ਨੂੰ ਪੁਛਿਆ ਕਰਦੇ ਸਾਂ—

'ਤੇ ਭਰਜਾਈ ਜੀ ਜਦੋਂ ਕ੍ਰਿਸ਼ਣ ਗੋਪੀਆਂ ਦੇ ਵਸਤਰ ਚੁਕ ਕੇ ਲੁਕ ਜਾਂਦੇ ਸਨ ਤਾਂ ਉਹ ਜਮਨਾ ਵਿਚ ਕਿਵੇਂ ਰਹਿੰਦੀਆਂ ਹੋਣਗੀਆਂ!

'ਗੋਪੀਆਂ ਤਾ ਭਗਵਾਨ ਕ੍ਰਿਸ਼ਣ ਦੀ ਮਾਇਆ ਸੀ'

'ਪਰ ਫੇਰ ਵੀ ਦਸੋ ਤਾਂ ਸਹੀ...,

'ਕਰਦੀਆਂ ਕੀ ਹੋਣਗੀਆਂ...ਆਪਣੇ ਸਰੀਰਾਂ, ਨੂੰ ਜਮਨਾ ਦੀ ਗੋਦ ਵਿਚ ਲੁਕਾ ਲੈਂਦੀਆਂ ਹੋਣਗੀਆਂ!

'ਪਰ ਜੇ ਕਰ ਜਮਨਾ ਉਹਨਾਂ ਨੂੰ ਆਸਰਾ ਦੇਣ ਤੋਂ ਨਾਂਹ ਕਰ ਦਿੰਦੀ!'

'ਕਿਵੇਂ ?'

'ਜੇ ਕਰ ਦਿੰਦੀ!'

'ਇਹ ਜਮਨਾ ਦੀ ਮਰਿਆਦਾ ਤੋਂ ਬਾਹਰੀ ਗੱਲ ਹੈ। ਨਾਲੇ ਫੇਰ ਭਗਵਾਨ ਉਸ ਨੂੰ ਕਿਥੇ ਮਾਫ ਕਰਦੇ!'

'ਕਿਉਂ ਭਰਜਾਈ ?'

'ਕਿਉਂ ਕੀ ?...ਕੋਈ ਵੀ ਭਗਵਾਨ ਆਪਣੀ ਮਾਇਆ ਨੂੰ ਮਹਾਨ ਰੂਪ ਵਿਚ ਨਹੀਂ ਵੇਖ ਸਕਦਾ!'

ਫੇਰ ਪਤਾ ਨਹੀਂ ਕਿਹੜੀ ਗੱਲ ਸੋਚ ਕੇ ਭਰਜਾਈ ਦੀਆਂ ਅੱਖਾਂ ਖਾਰੇ ਪਾਣੀ ਨਾਲ ਭਰ ਜਾਂਦੀਆਂ ਤੇ ਅਸੀਂ ਖਾਮੋਸ਼ ਹੋ ਜਾਂਦੇ। ਉਸ ਵੇਲੇ ਸਾਡੀ ਕਲਪਨਾ ਏਨੀਂ ਗੱਲ ਨਹੀਂ ਸੀ ਸਮਝਦੀ ਕਿ ਉਹ ਖੁਦ ਵੀ ਆਪਣੇ ਆਪ ਨੂੰ ਰਾਧਾ ਦੇ ਰੂਪ ਵਿਚ ਵੇਖ ਰਹੀ ਹੁੰਦੀ ਸੀ।

ਮੈਂ ਨਾ ਤੇ ਗੋਕੁਲ ਵੇਖਿਆ ਅਤੇ ਨਾ ਹੀ ਵਰਿੰਦਾਵਨ ਦੀਆਂ ਕੁੰਜਾਂ ਵਿਚ ਘੁੰਮਿਆ ਹਾਂ। ਉਂਜ ਮੇਰਾ ਜੀਅ ਬੜਾ ਕਰਦਾ ਕਿ ਜਿਸ ਧਰਤੀ ਤੇ ਭਗਵਾਨ ਕ੍ਰਿਸ਼ਣ ਨੇ ਜਨਮ ਲਿਆ, ਬਚਪਨ ਹੰਢਾਇਆ ਤੇ ਰਾਧਿਕਾ ਨਾਲ ਮੁਹੱਬਤ ਕੀਤੀ, ਮੈਂ ਉਸ ਧਰਤੀ ਨੂੰ ਨੰਗੇ ਪੈਰੀਂ ਜਾ ਕੇ ਨਮਸਕਾਰ ਕਰਾਂ। ਜ਼ਿੰਦਗੀ ਬੀਤਦੀ ਜ਼ਾ ਰਹੀ ਹੈ, ਤੇ ਪਤਾ ਨਹੀਂ ਮੇਰੀ ਇਹ ਦਿਲੀ ਇੱਛਾ ਕਦੋਂ ਪੂਰੀ ਹੋਵੇਗੀ।

ਜਿਨ੍ਹਾਂ ਦਿਨਾਂ ਵਿਚ ਮੈਂ ਦਿੱਲੀ ਰਹਿੰਦਾ ਸਾਂ, ਉਦੋਂ ਅਚਾਨਕ ਹੀ ਕਿਸੇ ਦਿਨ ਉਦਾਸੀ ਦੇ ਪਲਾਂ ਵਿਚ ਜਮਨਾ ਉਪਰ ਬਣੇ ਪੁਲ ਤੇ ਜਾ ਖਲੋਂਦਾ ਸਾਂ। ਮੇਰੇ ਪਿਤਾ ਜੀ ਦਸਿਆ ਕਰਦੇ ਸਨ ਕਿ ਗੱਡੀ ਦਾ ਇਹ ਪੁਲ ੧੯੩੪ ਵਿਚ ਬਣਿਆ ਸੀ, ਅਤੇ ਉਹ ਖੁਦ ਵੀ ਉਸ ਪੁਲ ਤੇ ਕੰਮ ਕਰਦੇ ਰਹੇ ਸਨ। ਮੇਰਾ ਜਨਮ ਵੀ ੧੯੩੪ ਦਾ ਹੀ ਹੈ। ਪਤਾ ਨਹੀਂ ਜਮਨਾ ਦੇ ਪਾਣੀਆਂ ਨੇ ਮੇਰੀ ਰੂਹ ਵਿਚ ਕਿਹੜੀ ਉਦਾਸੀ ਭਰ ਦਿਤੀ ਹੈ।

ਦਿੱਲੀ ਵਿਚ ਮੈਨੂੰ ਸਭ ਤੋਂ ਵਧ ਦੁਖ ਇਹ ਸੀ ਕਿ ਦਿੱਲੀ ਵਾਲੇ ਜਮਨਾ ਦੇ ਮਹੱਤਵ ਨੂੰ ਨਹੀਂ ਜਾਣਦੇ, ਤੇ ਹਰ ਰੋਜ਼ ਆਪਣੇ ਗੰਦ ਮੰਦ ਨਾਲ ਉਹਦੇ ਰਾਹਵਾਂ ਨੂੰ ਔਕੜਾਂ ਭਰਿਆ ਬਣਾਈ ਜਾ ਰਹੇ ਨੇ। ਕਈ ਲੋਕ ਆਪਣੇ ਮੁਰਦੇ ਵੀ, ਅੱਧ ਕੱਚੇ—ਅੱਧ ਪੱਕੇ ਕਰਕੇ ਜਮਨਾ ਵਿਚ ਹੀ ਰੋੜ੍ਹ ਦਿੰਦੇ ਨੇ। ਕੀ ਉਹਨਾਂ ਨੇ ਕਦੀ ਇਹ ਗੱਲ ਨਹੀਂ ਸੋਚੀ ਕਿ ਉਨ੍ਹਾਂ ਦੀ ਇਸ ਬੇਹੂਦਗੀ ਕਾਰਣ ਜਮਨਾ ਤੇ ਕੀ ਬੀਤ ਰਹੀ ਹੋਵੇਗੀ ?...ਪਰ ਮੈਨੂੰ ਲਗਦਾ ਹੈ ਕਿ ਜਮਨਾ ਇਸ ਤਰ੍ਹਾਂ ਦੀਆਂ ਛੋਟੀਆਂ ਗੱਲਾਂ ਦੀ ਕੋਈ ਪਰਵਾਹ ਨਹੀਂ ਕਰਦੀ!

ਮਥੁਰਾ ਤੇ ਵਰਿੰਦਾਵਨ ਦੇ ਖੇਤਰ ਵਿਚ ਹੀ ਵਸਿਆ

ਹੋਇਆ ਹੈ ਸੂਰਜ ਦਾ ਤੀਰਥ, ਜਿਥੇ ਇੰਦਰ ਤੇ ਹੋਰ ਦੇਵਤੇ ਤ੍ਰਿਕਾਲ ਸੰਧਿਆ ਉਪਾਸਨਾ ਕਰਦੇ ਨੇ। ਲਵਣ ਰਾਖਸ਼ ਨੂੰ ਵੀ ਸ਼ਤਰੂਘਨ ਨੇ ਇਸ ਖੇਤਰ ਵਿਚ ਹੀ ਮਾਰ ਕੇ ਮਧੁਪੁਰੀ ਵਸਾਈ ਸੀ। ਬਾਲਕ ਧਰੂਵ ਨੇ ਵੀ ਇਥੇ ਹੀ ਤਪੱਸਿਆ ਕਰਕੇ ਵਿਸ਼ਣੂ ਜੀ ਨੂੰ ਪ੍ਰਸੰਨ ਕੀਤਾ, ਅਤੇ ਵਰਦਾਨ ਦੇਣ ਲਈ ਵਿਸ਼ਣੂ ਜੀ ਖੁਦ ਚਲ ਕੇ ਆਏ ਸਨ। ਫੇਰ ਭਗਵਾਨ ਕ੍ਰਿਸ਼ਣ ਦੀ ਮਹਿਮਾ...

ਜਮਨਾ ਨਾਲ ਹਾਲਾਂ ਕਿ ਭਗਵਾਨ ਕ੍ਰਿਸ਼ਣ ਦੇ ਜੀਵਨ ਦੀਆਂ ਚੰਚਲ ਤੇ ਚੋਹਲ ਭਰੀਆਂ ਕਹਾਣੀਆਂ ਹੀ ਜੁੜੀਆਂ ਹੋਈਆਂ ਨੇ ਪਰ ਪਤਾ ਨਹੀਂ ਕਿਵੇਂ, ਜਮਨਾ ਮੇਰੀ ਉਦਾਸੀ ਦੇ ਪਲਾਂ ਦੀ ਹੀ ਸਾਥਣ ਹੈ। ਮੈਂ ਪੁਲ ਉਪਰ ਖਲੋ ਜਾਂਦਾ ਤੇ ਜਮਨਾ ਦੇ ਪਾਣੀਆਂ ਨੂੰ ਵਰਿੰਦਾਵਨ ਵਲ ਥਿਰਕਦੇ ਜਾਂਦੇ ਨੂੰ ਵੇਖੀ ਜਾਂਦਾ। ਕਈ ਵਾਰ ਮੈਂ ਏਨਾ ਭਾਵੁਕ ਹੋ ਜਾਂਦਾ ਕਿ ਜੀ ਕਰਦਾ, ਪਲਾਂ ਵਿਚ ਹੀ ਜਮਨਾ ਦੀ ਹਿੱਕ ਨਾਲ ਲਗ ਕੇ ਗੋਕੁਲ-ਵਰਿੰਦਾਵਨ ਪੁਜ ਜਾਵਾਂ। ਬਸ ਇਕ ਝੱਲੀ ਖਾਹਿਸ਼।

ਮੈਨੂੰ ਸੁਣਾਈ ਦਿੰਦਾ :

ਜੋ ਸੁਖ ਸੂਰ ਅਮਰ ਮੁਨੀ ਦੁਰਲਭ
ਜੋ ਜਸੁਮਤੀ ਨਿਤ ਪਾਵੇ।

ਅਤੇ ਮੈਂ ਹੋਰ ਵੀ ਉਦਾਸ ਹੋ ਜਾਂਦਾ—ਅਸੀਂ ਕਿਉਂ ਇਸ ਸੁਖ ਤੋਂ ਵਾਂਝੇ ਹਾਂ ?

ਫੇਰ ਖਿਆਲ ਆਉਂਦਾ ਕਿ ਭਗਵਾਨ ਕ੍ਰਿਸ਼ਣ ਦੇ ਵਿਰਾਟ ਜੀਵਨ ਰੂਪ ਨੇ ਸਾਨੂੰ ਉਦਾਸ ਹੋਣਾ ਤਾਂ ਨਹੀਂ ਸਿਖਾਇਆ। ਪਰ ਉਹ ਖੁਦ ਵੀ ਤਾਂ ਉਦਾਸ ਹੋ ਗਏ ਸਨ, ਗੋਪੀਆਂ ਤੋਂ ਬਗੈਰ! ਰਾਧਿਕਾ ਤੋਂ ਵਿਛੜ ਕੇ...ਜੀਵਨ ਦੇ ਸਾਹਵਾਂ ਤੋਂ ਅਲਗ ਹੋ ਕੇ। ਭਗਵਾਨ ਆਪਣੀ ਮਾਇਆ ਤੋਂ ਅਲਗ ਹੋ ਕੇ ਕਿਵੇਂ ਜੀਊ ਸਕਦਾ ਹੈ। ਇਹ ਤਾਂ ਬੰਦਾ ਹੀ ਹੈ ਜੋ ਕਿ ਖੁਦ ਨੂੰ ਵਿਸਰ ਕੇ ਵੀ ਹਸਦਾ ਹੈ, ਕਹਿਕਹੇ ਲਾਉਂਦਾ ਹੈ, ਅਤੇ ਦੁਨੀਆਂ ਨੂੰ ਟਿੱਚ ਸਮਝਦਾ ਹੈ।

ਕਈ ਵਾਰ ਸੂਰਜ ਦੀ ਇਹ ਧੀ ਜਮਨਾ ਇਕ ਅਥਰੀ ਕੁੜੀ ਵਾਂਗ ਕੁਰਾਹੇ ਪੈਣ ਦਾ ਵੀ ਯਤਨ ਕਰਦੀ ਹੈ। ਪਰ ਫੇਰ ਵੀ ਵੱਡੇ ਘਰ ਦੀ ਧੀ ਹੈ ਨਾ! ਆਪਣੇ ਮਾਪਿਆਂ ਦਾ ਮਰਿਯਾਦਾ ਬੱਧ ਸਾਊਪੁਣਾ ਨਹੀਂ ਛੱਡ ਸਕਦੀ। ਛੱਡੇ ਵੀ ਕਿਵੇਂ ? ਕੋਈ ਵੀ ਧੀ-ਪੁਤਰ ਇਹ ਨਹੀਂ ਚਾਹੁੰਦਾ ਕਿ ਲੋਕ ਉਸ ਦੇ ਅਥਰੇਪਨ ਕਰਕੇ ਉਸ ਦੇ ਮਾਪਿਆਂ ਨੂੰ ਕੋਸਣ!

ਕਹਿੰਦੇ ਨੇ, ਇਕ ਵਾਰ ਬਲਰਾਮ ਨੇ ਮਦਹੋਸ਼ੀ ਦੀ ਹਾਲਤ ਵਿਚ ਅਸ਼ਨਾਨ ਕਰਨ ਲਈ ਜਮਨਾ ਨੂੰ ਆਪਣੇ ਕੋਲ ਬੁਲਾਇਆ ਪਰ ਇਸ ਵੱਡੇ ਘਰ ਦੀ ਧੀ ਨੇ ਉਹਨੂੰ ਅਣਡਿੱਠ ਕਰ ਦਿਤਾ। ਉਹਨੇ ਰੋਹ 'ਚ ਆ ਕੇ ਆਪਣਾ ਹਲ਼ ਚੁਕਿਆ ਤੇ ਇਸ ਨੂੰ ਆਪਣੇ ਕੋਲ ਖਿਚ ਲਿਆ। ਫੇਰ ਤਾਂ ਉਹ ਜਿਧਰ ਵੀ ਗਿਆ, ਇਸ ਨੂੰ ਆਪਣੇ ਨਾਲ ਹੀ ਲਈ ਗਿਆ। ਜਮਨਾ ਨੇ ਉਸ ਕੋਲੋਂ ਮਾਫੀਆਂ ਵੀ ਮੰਗੀਆਂ ਪਰ ਉਹ ਵੀ ਤਾਂ ਪੂਰਾ ਜੱਟ ਸੀ, ਅੱਜ ਤਕ ਨਹੀਂ ਮੰਨਿਆਂ। ਆਪਣੀ ਮਨਮਰਜ਼ੀ ਨਾਲ ਜਮਨਾ ਦੇ ਪਾਣੀਆਂ ਨੂੰ ਮੋੜਾ ਦੇਈਂ ਜਾ ਰਿਹਾ ਹੈ!

ਰਾਤ ਵੇਲੇ ਜਮਨਾ ਦਾ ਪਾਣੀ ਬਹੁਤ ਭਿਆਨਕ ਤੇ ਕਾਲਾਸ਼ਾਹ ਰੂਪ ਵਟਾ ਕੇ ਨਜ਼ਰ ਆਉਂਦਾ ਹੈ। ਦਿੱਲੀ ਦੀ ਰੋਸ਼ਨੀ ਵੀ ਉਹਦੇ ਰੰਗ ਨੂੰ ਚਮਕਾ ਨਹੀਂ ਸਕੀ। ਪਰ ਆਪਣੇ ਪਿਤਾ ਸੂਰਜ ਦੇ ਦਰਸ਼ਨਾਂ ਨਾਲ ਹੀ ਜਮਨਾ ਵਿਚ ਇਕ ਥਿਰਕਣ ਪੈਦਾ ਹੋ ਜਾਂਦੀ ਹੈ। ਅਤੇ ਉਹ ਰੋਸ਼ਨੀ ਦੀ ਲਹਿਰ ਵਾਂਗ ਫੈਲ ਜਾਂਦੀ ਹੈ। ਜਮਨਾ ਦੇ ਪਾਣੀ ਵਿਚ ਜਿਹੜੀ ਇਕ ਤਰ੍ਹਾਂ ਦੀ ਤਪਸ਼ ਜਿਹੀ ਨਜ਼ਰ ਆਉਂਦੀ ਹੈ, ਉਸ ਦਾ ਕਾਰਣ ਸ਼ਾਇਦ ਇਹ ਹੋਵੇ ਕਿ ਲੰਕਾ ਨੂੰ ਸਾੜਨ ਮਗਰੋਂ ਜਦੋਂ ਹਨੂਮਾਨ ਨੇ ਬਾਂਦਰ ਪੂਛ ਨਾਂ ਦੇ ਪਹਾੜ ਕੋਲ ਪੁਜ ਕੇ, ਪਹਾੜੀ ਸੋਮੇ ਦੇ ਪਾਣੀ ਨਾਲ ਆਪਣੀ ਪੂਛ ਦੀ ਅਗਨੀ ਬੁਝਾਈ ਤਾਂ ਉਸ ਅਗਨੀ ਨਾਲ ਸੋਮੇ ਦੇ ਪਾਣੀ ਦਾ ਰੰਗ ਹੀ ਕਲਾ ਨਹੀਂ ਹੋਇਆ, ਉਸ ਵਿਚ ਇਕ ਤਰ੍ਹਾਂ ਦੀ ਤਪਸ਼ ਜਿਹੀ ਦਾ ਪ੍ਰਭਾਵ ਵੀ ਭਰ ਗਿਆ। ਜੋ ਕਿ ਹੁਣ ਤਕ ਵੀ ਜਮਨਾ ਦੇ ਪਾਣੀ ਵਿਚ ਕਾਇਮ ਹੈ!

ਇਹ ਕਹਾਣੀ ਵੀ ਸਾਡੀ ਭਰਜਾਈ ਨੂੰ ਬੜੀ ਪਿਆਰੀ ਲਗਦੀ ਸੀ। ਉਹ ਕਹਿੰਦੀ—

ਜਮਨਾ ਸ਼ਾਹਜਹਾਂ ਦੀ ਮੁਹੱਬਤ ਦੀ ਹੀ ਨਹੀਂ, ਆਪਣੇ ਕਿਨਾਰਿਆਂ ਤੇ ਵਸਣ ਵਾਲੇ ਆਮ ਲੋਕਾਂ ਦੀ ਸਚੀ ਸੁਚੀ ਮੁਹੱਬਤ ਦੀ ਵੀ ਗਵਾਹ ਹੈ। ਕੀ ਅੱਜ ਤਕ ਵੀ ਉਹਨੂੰ ਕ੍ਰਿਸ਼ਣ ਦੀ ਬੰਸਰੀ ਦਾ ਸੰਗੀਤ ਸੁਣਾਈ ਦਿੰਦਾ ਹੋਵੇਗਾ ?... ਜੇਕਰ ਉਸ ਸੰਗੀਤ ਦੀਆਂ ਦੋ ਚਾਰ ਸੁਰ-ਲਹਿਰਾਂ ਉਹ ਸਾਨੂੰ ਪ੍ਰਦਾਨ ਕਰ ਦੇਵੇ! ਸਾਨੂੰ ਤਾਂ ਜ਼ਿੰਦਗੀ ਦੀ ਇਕਸੁਰਤਾ ਹੀ ਭੁਲਦੀ ਜਾ ਰਹੀ ਹੈ। ਜਮਨਾ ਨਾਲ ਸਾਡਾ ਸਦੀਵੀ ਮੋਹ ਬਣਿਆ ਰਹਿੰਦਾ ਤਾਂ ਜ਼ਿੰਦਗੀ ਘਟੋ ਘਟ ਸੁਰਤਾਲ ਵਿਚ ਤਾਂ ਜ਼ਰੂਰ ਹੀ ਰਹਿੰਦੀ।

ਮੈਂ ਜਦੋਂ ਵੀ ਜਮਨਾ ਬਾਰੇ ਸੋਚਦਾ ਹਾਂ ਤਾਂ ਮੈਨੂੰ ਵਾਰ-ਵਾਰ ਰਸਖਾਨ ਕਵੀ ਦੀ ਯਾਦ ਆਉਂਦੀ ਹੈ। ਕਈ ਵਾਰ ਸੋਚਦਾ ਹਾਂ ਕਿ ਰਸਖਾਨ ਕਿਹੜਾ ਮੇਰਾ ਚਾਚੇ ਦਾ

ਪੁਤਰ-ਭਰਾ ਸੀ। ਫੇਰ ਖਿਆਲ ਆਉਂਦਾ ਹੈ, ਕੀ ਚਾਚੇ ਦੇ ਪੁਤਰ ਹੀ ਭਰਾ ਹੁੰਦੇ ਨੇ ?

ਇਹ ਦਿਲ ਜਿਥੇ ਕਿਤੇ ਵੀ ਮੁਹੱਬਤ ਭਰੇ ਦਿਲ ਦੀ ਧੜਕਣ ਸੁਣਦਾ ਹੈ, ਉਥੇ ਹੀ ਰੁਕ ਜਾਂਦਾ ਹੈ। ਰਸਖਾਨ ਕੋਲ ਵੀ ਇਕ ਮੁਹੱਬਤ ਭਰਿਆ, ਧੜਕਦਾ ਦਿਲ ਸੀ, ਪੂਰੀ ਤਰ੍ਹਾਂ ਸਿਹਤਮੰਦ। ਸ਼ਗੁਫਤਾ ਭਾਵਾਂ ਵਾਲਾ ! ਸਾਡੇ ਲੋਕਾਂ ਕੋਲ ਹੁਣ ਉਸ ਤਰ੍ਹਾਂ ਦੇ ਦਿਲ ਕਿਥੇ ਰਹੇ ਨੇ। ਅਸੀਂ ਤੇ ਬਸ ਹਰ ਵੇਲੇ ਨਫਰਤ ਦੀ ਅੱਗ ਵਿਚ ਸੜ-ਬਲ ਰਹੇ ਹਾਂ। ਹਰ ਪਲ ਤਿੜਕਦੇ ਜਾ ਰਹੇ ਹਾਂ। ਸਾਨੂੰ ਤਾਂ ਆਪਣੇ ਚਿਹਰੇ ਵੀ ਸਹੀ ਰੂਪ 'ਚ ਨਜ਼ਰ ਨਹੀਂ ਆਉਂਦੇ। ਪਰ ਰਸਖਾਨ ਦੀ ਗੱਲ ਹੋਰ ਸੀ !

ਜਦੋਂ ਮੈਂ ਰਸਖਾਨ ਨੂੰ ਵੇਖਿਆ ਤਾਂ ਵਰਿੰਦਾਵਨ ਦੀਆਂ ਕੁੰਜਾਂ ਵਿਚ, ਮਸਤੀ ਦੀ ਹਾਲਤ 'ਚ ਹੀ ਵੇਖਿਆ। ਉਹਦੀਆਂ ਅੱਖਾਂ ਵਿਚ ਕ੍ਰਿਸ਼ਣ ਦੀ ਤਸਵੀਰ ਅਤੇ ਬੁੱਲ੍ਹਾਂ ਤੇ ਬੰਸਰੀ ਦੀਆਂ ਸੁਰੀਲੀਆਂ ਸੁਰਾਂ ਸਨ। ਕਹਿੰਦੇ ਨੇ ਕਿ ਸੁੰਦਰਤਾ ਗੋਰੇ ਰੰਗ ਵਿਚ ਹੁੰਦੀ ਹੈ, ਸੋਹਣੇ ਰੰਗ-ਰੂਪ ਵਿਚ ਹੁੰਦੀ ਹੈ। ਰਸਖਾਨ ਨੂੰ ਸਾਂਵਲੇ ਕਾਨ੍ਹ-ਕਨ੍ਹਈਆ ਵਿਚ ਕਿਹੜਾ ਹੁਸਨ ਨਜ਼ਰ ਆਇਆ ਸੀ ? ਕੀ ਹੁਸਨ ਵੇਖਣ ਵਾਲੇ ਦੀ ਅੱਖ ਵਿਚ ਹੀ ਹੁੰਦਾ ਹੈ।

ਮੈਂ ਤਾਂ ਇਨ੍ਹਾਂ ਮੁਟਿਆਰਾਂ ਤੇ ਸੋਹਣੀਆਂ ਸੁੰਨਖੀਆਂ ਕੁੜੀਆਂ ਦੀ ਅਕਲ ਤੇ ਵੀ ਹੈਰਾਨ ਹੁੰਦਾ ਹਾਂ ਜੋ ਕਿ ਸਦੀਆਂ ਤੋਂ ਲੈ ਕੇ ਅੱਜ ਤਕ ਕਾਨ੍ਹ-ਕਨ੍ਹਈਆ ਵਰਗਾ ਵਰ ਹੀ ਲੋਚਦੀਆਂ ਨੇ।

ਇਹ ਕੁੜੀਆਂ ਕੁਝ ਨਹੀਂ ਦੱਸਦੀਆਂ ਤਾਂ ਜੀਅ ਕਰਦਾ ਹੈ ਕਿ ਭਗਵਾਨ ਕ੍ਰਿਸ਼ਣ ਕੋਲੋਂ ਹੀ ਇਸ ਰਹਿਮ ਬਾਰੇ ਪੁਛਾਂ ! ਪਰ ਕਿਵੇਂ ?

ਹੋਰ ਨਹੀਂ ਤਾਂ ਜਮਨਾ ਕੋਲੋਂ ਹੀ ਸਾਰੀ ਕਹਾਣੀ ਸੁਣਾਂਗਾ। ਭਰਜਾਈ ਤਾਂ ਹਰ ਵਾਰ ਕਾਨ੍ਹ ਦੀ ਗੱਲ ਕਰਦੀ ਹੋਈ ਭਾਵੁਕ ਹੋ ਜਾਂਦੀ ਹੈ !

ਰਾਮ ਲੀਲਾ ਤੋਂ ਲੈ ਕੇ ਕੁਰੂਕਸ਼ੇਤਰ ਦੇ ਯੁਧ ਤਕ ਕਾਨ੍ਹ ਨੇ ਜਿਵੇਂ ਬਹੁਰੰਗੀ ਤੇ ਬਹੁਪੱਖੀ ਜ਼ਿੰਦਗੀ ਗੁਜ਼ਾਰੀ, ਕੀ ਯੋਗੀਰਾਜ ਦੀ ਇਸ ਭਰਪੂਰ ਤੇ ਵਿਰਾਟ ਜ਼ਿੰਦਗੀ ਤੋਂ ਆਧੁਨਿਕ ਮਨੁੱਖ ਕੁਝ ਨਹੀਂ ਸਿੱਖ ਸਕਦਾ ?

ਸਾਡੇ ਨਾਲੋਂ ਤਾਂ ਇਹ ਜਮਨਾ ਹੀ ਖੁਸ਼ ਕਿਸਮਤ ਹੈ। ਘਟੋ ਘਟ ਇਹਨੇ ਯੋਗੀਰਾਜ ਕੋਲੋਂ ਇਕਰਸ ਜੀਵਨ ਦੀ ਮਰਿਯਾਦਾ ਤਾਂ ਜ਼ਰੂਰ ਹੀ ਗ੍ਰਹਿਣ ਕੀਤੀ ਹੋਵੇਗੀ।

ਸਦੀਆਂ ਤੋਂ ਲੈ ਕੇ ਲੋਕ ਜਮਨਾ ਨਦੀ ਦੇ ਕਿਨਾਰੇ ਰਹਿ ਕੇ ਕਹਾਣੀਆਂ ਕਰਦੇ ਆਏ ਨੇ, ਸੰਘਰਸ਼ ਕਰਦੇ ਆਏ ਨੇ, ਪਲ-ਪਲ ਦੀ ਸੋਚ ਵਿਚ ਜੀਉਂਦੇ ਤੇ ਮਰਦੇ, ਮਰਦੇ ਤੇ ਜੀਉਂਦੇ ਆਏ ਨੇ। ਸਾਡੇ ਲੋਕ ਜੀਵਨ ਦੇ ਇਤਿਹਾਸ ਦੀ ਸੱਚੀ ਗਵਾਹ ਕੇਵਲ ਇਹ ਜਮਨਾ ਹੀ ਹੈ। ਪਰ,

ਇਤਿਹਾਸ ਦੀ ਸੱਚੀ ਗਵਾਹ ਹੋਣ ਦੇ ਨਾਲ-ਨਾਲ, ਜਮਨਾ ਇਕ ਥਿਰਕਦੀ ਨਦੀ ਹੀ ਨਹੀਂ, ਇਕ ਦਰਦੀਲਾ ਮੁਹੱਬਤ ਭਰਿਆ ਹਸਾਸ ਨਗਮਾ ਵੀ ਹੈ।

# ਮਨਾਲੀ ਕਰਮਾਂ ਵਾਲੀ

**—ਜਗਦੀਸ਼ ਸਿੰਘ**

ਭਾਵੇਂ ਮਨਾਲੀ ਵਿਚ ਇਹ ਸ਼ਕਤੀ ਹੈ ਕਿ ਉਹ ਯਾਤਰੂ ਨੂੰ ਆਪਣੀ ਸੁੰਦਰਤਾ ਨਾਲ ਕੀਲ ਲੈਂਦੀ ਹੈ ਪਰ ਸੋਹਣੇ ਸੋਹਣੇ ਥਾਵਾਂ ਅਤੇ ਵਿਅਕਤੀਆਂ ਤੋਂ ਵਿਛੜ ਕੇ ਆਖਰ ਵਾਪਸ ਘਰ ਨੂੰ ਆਉਣਾ ਹੀ ਪੈਂਦਾ ਹੈ। ਦੁਨੀਆਂ ਦੇ ਹੁਸੀਨ ਤਰੀਂ ਨਜ਼ਾਰੇ ਮਾਣ ਲਵੋ ਅੰਤ ਨੂੰ ਆਪਣੀ ਕੁਲੀ ਦੇ ਸਵਰਗ ਵਿਚ ਹੀ ਸਭ ਆਉਂਦੇ ਹਨ।

ਸਾਡਾ ਮਨਾਲੀ ਤੋਂ ਵਾਪਸੀ ਦਾ ਸਮਾਂ ਸੁਆਦਾਂ ਅਤੇ ਬੇ-ਸੁਆਦੀਆਂ ਵਿਚੋਂ ਲੰਘਿਆ। ਹਾਲਾਤ, ਸਾਥ ਅਤੇ ਵਾਤਾਵਰਨ ਅਨੁਸਾਰ ਹਰ ਸਫਰ ਵੱਖ ਵੱਖ ਤਰ੍ਹਾਂ ਦੇ ਪ੍ਰਭਾਵ ਛੱਡਦਾ ਹੈ। ਵਾਪਸ ਸਫਰ ਤੇ ਤੁਰਨ ਤੋਂ ਪਹਿਲਾਂ ਥੋਹੜਾ ਮਨਾਲੀ ਰੁਕਦੇ ਹਾਂ। ਜਿਨ੍ਹਾਂ ਨੇ ਹਫਤਾ ਭਰ ਸਾਡੀ ਸੇਵਾ ਕੀਤੀ ਉਹਨਾਂ ਦਾ ਧਨਵਾਦ ਕਰਨਾ ਬਣਦਾ ਹੈ। ਮੰਡੀ ਦੀ ਨਾਮਧਾਰੀ ਸੰਗਤ ਵਲੋਂ ਜਥੇਦਾਰ ਸੇਵਾ ਸਿੰਘ ਜੀ ਅਤੇ ਉਹਨਾ ਦੀ ਧਰਮਪਤਨੀ ਬੀਬੀ ਜਸਵੰਤ ਕੌਰ ਏਨੇ ਦਿਨ ਉਥੇ ਰਹੇ ਅਤੇ ਸੇਵਾ ਪਰਬੰਧ ਦੀ ਦੇਖ ਰੇਖ ਕਰਦੇ ਰਹੇ ਆਏ ਗਏ ਦੇ ਡੇਰੇ ਦਾ ਪਰਬੰਧ ਅਤੇ ਹੋਰ ਜਿਸ ਚੀਜ਼ ਦੀ ਲੋੜ ਹੋਵੇ ਜਥੇਦਾਰ ਸੇਵਾ ਸਿੰਘ ਜੀ ਪੂਰੀ ਕਰਦੇ। ਇਹਨਾਂ ਦਾ ਲੜਕਾ ਸ: ਮੋਹਨ ਸਿੰਘ ਵੀ ਸਾਰੇ ਦਿਨ ਉਥੇ ਰਿਹਾ, ਛੋਟਾ ਲੜਕਾ ਸਾਧੂ ਸਿੰਘ ਨੇ ਕੀਰਤਨ ਵੀ ਕੀਤਾ। ਬੀਬੀ ਦਰਸ਼ਨ ਕੌਰ ਅਤੇ ਬੀਬੀ ਹਰਭਜਨ ਕੌਰ ਲੰਗਰ ਪਕਾਉਣ ਅਤੇ ਲੰਗਰ ਛਕਾਉਣ ਵਿਚ ਹਰ ਸਮੇਂ ਰੁਝੀਆਂ ਰਹੀਆਂ ਅਤੇ ਵੰਨ ਸੁਵੰਨੇ ਗਰਮ ਭੋਜਨ ਹਰ ਯਾਤਰੂ ਵਾਸਤੇ ਤਿਆਰ ਕਰਦੀਆਂ ਰਹੀਆਂ।

ਸਤਿਗੁਰੂ ਜੀ ਦੀ ਕੋਠੀ ਦਾ ਰਖਵਾਲਾ ਜੈ ਸਿੰਘ ਵੀ ਤਗੜਾ ਕਰਿੰਦਾ ਸੀ।

ਸਾਡੀ ਵਾਪਸੀ ੧੩ ਸਤੰਬਰ ੧੯੯੨ ਨੂੰ ਹੋਣੀ ਸੀ ਪਰ ਮੈਂ ਭੁੰਤਰ ਵਿਖੇ ਜਾਣਾ ਚਾਹੁੰਦਾ ਸਾਂ। ਉਥੇ ਸ: ਕੇਹਰ ਸਿੰਘ ਹਮਰਾਹੀ ਨੂੰ ਜ਼ਰੂਰ ਮਿਲਣਾ ਸੀ ਇਸ ਵਾਸਤੇ ਮੈਂ ਵਾਪਸੀ ਦਾ ਪ੍ਰੋਗਰਾਮ ਬਣਾਇਆ ਕਿ ੧੨ ਨੂੰ ਭੁੰਤਰ ਆਇਆ ਜਾਵੇ ਉਥੋਂ ਬਾਅਦ ਵਿਚ ਮੰਡੀ ਆਇਆ ਜਾਵੇ। ਮੰਡੀ ਦੀ ਸੰਗਤ ਨੇ ਸਤਿਗੁਰੂ ਜੀ ਦਾ ੧੩ ਸਤੰਬਰ ਦਾ ਪ੍ਰੋਗਰਾਮ ਮੰਗ ਲਿਆ। ਇਸ ਵਾਸਤੇ ਸਾਰਾ ਪ੍ਰੋਗਰਾਮ ਹੀ ਵਾਪਸੀ ਦਾ ਸ਼ਨਿਚਰ ਨੂੰ ਹੋ ਗਿਆ। ਮੇਰੀ ਦੌੜ ਸੀ ਕਿ ਭੁੰਤਰ ਤੋਂ ਕੰਮ ਮੁਕਾ ਕੇ ਮੰਡੀ ਸਮਾਗਮ ਤੇ ਵੀ ਪੁਜਿਆ ਜਾਵੇ। ਇਹ ਸਮਾਗਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਸੀ। ਮੈਂ ਤਾਂ ਸਭ ਤੋਂ ਪਹਿਲਾਂ ਆਉਣਾ ਚਾਹੁੰਦਾ ਸੀ ਪਰ ਕਰਨਾ ਰੱਬ ਦਾ, ਕਾਰ ਦੀ ਉਡੀਕ ਵਿਚ ਬੇਕਾਰ ਬੈਠਾ ਰਿਹਾ। ਮੈਨੂੰ ਸਤਿਗੁਰੂ ਜੀ ਦੇ ਨਿਜੀ ਸਕਤਰ ਸੰਤ ਤਰਸੇਮ ਸਿੰਘ ਜੀ ਵਲੋਂ ਕਿਹਾ ਗਿਆ ਕਿ ਤੁਸੀਂ ਕਵੀ ਜੀ ਤੇ ਪੰਡਤ ਗੋਪਾਲ ਸਿੰਘ ਜੀ ਕਾਰ ਵਿਚ ਭੁੰਤਰ ਜਾਵੋਗੇ ਅਤੇ ਅਗੋਂ ਮਨੀਕਰਨ ਦੇ ਮਸ਼ਹੂਰ ਗਰਮ ਪਾਣੀਆਂ ਦੇ ਚਸ਼ਮੇ ਵੇਖੋਗੇ। ਸਤਿਗੁਰੂ ਜੀ ਵੀ ਉਥੇ ਦਰਸ਼ਨ ਦੇ ਰਹੇ ਹਨ। ਪਰ ਐਨ ਮੌਕੇ ਤੇ ਮਜ਼ਬੂਰੀ ਵੱਸ ਕਾਰ ਵਿਚੋਂ ਮੇਰਾ ਨੰਬਰ ਕਟਿਆ ਗਿਆ ਅਤੇ ਜੀਪ ਵੈਗਨ ਵਿਚ ਲਗ ਗਿਆ। ਬਾਕੀ ਸਭ ਸੰਗਤਾਂ ਕੁਝ ਤਾਂ ਬਸਾਂ ਰਾਹੀਂ ਮੰਡੀ ਨੂੰ ਚਲੀਆ ਗਈਆਂ ਕੁਝ ਕਾਰਾਂ ਰਾਹੀਂ। ਸਤਿਗੁਰੂ ਜੀ ਵੀ ਚਲੇ ਗਏ। ਪਰ ਅਸੀਂ ਜਿਉਂ ਉਡੀਕ ਕਰਨ ਲਗੇ ਵੈਗਨ ਦੀ, ਸਾਮਾਨ ਵੀ ਹੋਟਲ ਦੇ ਬਾਹਰ ਰੱਖ ਲਿਆ। ਪਰ ਦੁਪਹਿਰੋਂ ਬਾਅਦ ਜੀਪ ਆਈ ਸਵਾਰੀਆਂ ਅਤੇ ਸਮਾਨ ਨਾਲ ਤੂਸੀ ਹੋਈ।

ਕਦੀ ਤੇਲ ਪੁਆ ਕਦੀ ਚੈਕਿੰਗ ਕਰ ਇਸ ਤਰ੍ਹਾਂ ਹੋਰ ਸਮਾਂ ਵੀ ਲੰਘਿਆ ਅਤੇ ਗੱਡੀ ਵਿਚਲੀ ਭੀੜ ਕਾਰਨ ਇਹ ਦੇਰੀ ਹੋਰ ਵੀ ਵੱਡੀ ਜਾਪਣ ਲੱਗੀ।

ਮਨਾਲੀ ਕੁਲੂ ਸੜਕ ਦੀ ਖੂਬਸੂਰਤੀ ਵੇਖਣ ਵਾਲੀ ਸੀ। ਜਾਂਦਿਆਂ ਤਾਂ ਇਥੋਂ ਰਾਤ ਵੇਲੇ ਲੰਘੇ ਸਾਂ ਹੁਣ ਇਕ ਪਾਸੇ ਦਰਿਆ ਬਿਆਸ ਦੀ ਸੰਗੀਤ ਮਈ ਚਾਲ ਅਤੇ ਰੰਗੀਨ ਨਜ਼ਾਰਿਆਂ ਦੇ ਨਾਲ ਨਾਲ ਅਤੇ ਦੂਸਰੇ ਪਾਸੇ ਪਹਾੜਾਂ ਅਤੇ ਜੰਗਲਾਂ ਦੀ ਹੁਸੀਨ ਮੌਜੂਦਗੀ ਵਿਚੋਂ ਜਾ ਰਹੇ ਸਾਂ। ਬਾਹਰ ਕੁਦਰਤ ਦੀ ਮਹਾਨ ਸੁੰਦਰਤਾ ਸੀ ਅਤੇ ਗੱਡੀ ਦੇ ਅੰਦਰ ਅਸੀਂ ਇਵੇਂ ਫਿਟ ਹੋਏ ਸਾਂ ਜਿਵੇਂ ਬੋਲਟ ਨਟ ਕਸੇ ਹੁੰਦੇ ਹਨ। ਮੁੜ ਕੇ ਵੀ ਵੇਖ ਨਹੀਂ ਸਾਂ ਸਕਦੇ ਤੇ ਫੇਰ ਕਦੇ ਟਰੰਕ ਖਿਸਕ ਆਵੇ ਕਦੀ ਹੋਰ ਸਮਾਨ। ਇਸ ਹਾਲਤ ਵਿਚ

ਮਾਸਟਰ ਦਰਸ਼ਨ ਸਿੰਘ ਨੂੰ ਉਲਟੀਆਂ ਆਉਣੀਆਂ ਸ਼ੁਰੂ ਹੋ ਗਈਆਂ। ਗੱਡੀ ਰੋਕੀ ਗਈ। ਕਾਫੀ ਸਮੇਂ ਬਾਅਦ ਚਲੇ। ਭੁੰਤਰ ਪੁਜ ਕੇ ਸ: ਕੇਹਰ ਸਿੰਘ ਹਮਰਾਹੀ ਛੇਤੀ ਹੀ ਬਜ਼ਾਰ ਵਿਚ ਖਲੋਤੇ ਮਿਲ ਪਏ। ਬਾਕੀ ਸਵਾਰੀਆਂ ਨਹੀਂ ਸਨ ਚਾਹੁੰਦੀਆਂ ਕਿ ਬਜ਼ਾਰ ਵਿਚ ਜਾਇਆ ਜਾਵੇ ਪਰ ਉਹਨਾਂ ਮੈਨੂੰ ਵੀ ਨਾ ਛੱਡਿਆ। ਇਸ ਵਾਸਤੇ ਸ਼ਹਿਰ ਗਏ। ਪਰ ਇਥੇ ਵੀ ਮੁਗ਼ਾਲਤੇ ਕਾਰਨ ਹੋਰ ਦੇਰੀ ਲੱਗ ਗਈ।" ਅਜਿਹੀ ਹਾਲਤ ਵਿਚ ਅਤੇ ਇਸ ਦੇਰੀ ਨਾਲ ਮਨੀਕਰਣ ਦੀ ਯਾਤਰਾ ਦਾ ਭਾਵੇਂ ਕੋਈ ਸੁਆਦ ਨਹੀਂ ਸੀ ਪਰ ਇਕ ਗਲ ਆਕਰ-ਸ਼ਨ ਵਾਲੀ ਸੀ ਕਿ ਉਥੇ ਸਤਿਗੁਰੂ ਜੀ ਆਪ ਗਏ ਹੋਏ ਸਨ ਅਤੇ ਉਹਨਾਂ ਨੂੰ ਸਾਡੀ ਵੀ ਉਡੀਕ ਸੀ। ਭੁੰਤਰ ਵਿਚ ਕੁਝ ਸਵਾਰੀਆਂ ਲਹਿ ਗਈਆਂ ਅਤੇ ਮਨੀ ਕਰਨ ਵਾਸਤੇ ਬੈਠਣ ਲਈ ਕੁਝ ਸੌਖ ਹੋ ਗਿਆ।

ਭੁੰਤਰ ਵਿਖੇ ਦਰਿਆ ਬਿਆਸ ਅਤੇ ਪਾਰਬਤੀ ਦਾ ਮੇਲ ਹੁੰਦਾ ਹੈ। ਦਰਿਆ ਬਿਆਸ ਪਾਰ ਕਰਕੇ ਅਗੋਂ ਪਾਰਬਤੀ ਨਦੀ ਦੇ ਨਾਲ ਨਾਲ ਮਨੀ ਕਰਨ ਵਾਸਤੇ ੩੨ ਕਿਲੋਮੀਟਰ ਦਾ ਸਫਰ ਸ਼ੁਰੂ ਹੋਇਆ। ਲੌਡੇ ਵੇਲੇ ਦਾ ਸਮਾਂ ਸੀ। ਸ਼ਾਹੀ ਸੜਕ ਤੋਂ ਹੱਟ ਕੇ ਦੂਸਰੀ ਸੜਕ ਵੜੀ ਸੀ। ਪਰਬਤਾਂ ਦੇ ਨਾਲ ਨਾਲ ਘੁਮ ਘੁਮਈਆਂ ਅਤੇ ਚੱਕਰਦਾਰ ਸਫ਼ਰ ਸੀ। ਥਲੇ ਡੂੰਘੀ ਪਾਰਬਤੀ ਨਦੀ ਸੀ। ਏਡੇ ਨਜ਼ਾਰੇ ਹੋਣ ਦੇ ਬਾਵਜੂਦ ਅਸੀਂ ਬੁੱਝੇ ਬੁੱਝੇ ਹੀ ਜਾ ਰਹੇ ਸਾਂ। ਕੇਹਰ ਸਿੰਘ ਨੇ ਦਸਿਆ (ਅਤੇ ਉਸ ਨੇ ਪਹਿਲਾ ਆਗ੍ਰਿਹ ਵੀ ਕੀਤਾ) ਕਿ ਸਕੂਟਰ ਉਤੇ ਸਵੇਰੇ ਜਾਇਆ ਜਾਵੇ ਤਾਂ ਇਹ ਰਸਤਾ ਕੁਦਰਤ ਦੇ ਬਹੁਤ ਜਲਵੇਦਾਰ ਨਜ਼ਾਰਿਆਂ ਵਿਚੋਂ ਇਕ ਹੈ ਪਰ ਇਸ ਹਾਲਤ ਵਿਚ...। ਗੱਡੀ ਦਾ ਡਰਾਈਵਰ ਨਰੈਣ ਦਾਸ ਪਹਿਲੀ ਵਾਰ ਆਇਆ ਸੀ ਅਤੇ ਇਸ ਵੇਲੇ ਤਕ ਉਹ ਸਫਰ ਤੋਂ ਕਿਸੇ ਹੱਦ ਤਕ ਘਬਰਾ ਵੀ ਚੁਕਾ ਸੀ। ਆਪਣੇ ਖੁਲੇ ਡੁਲੇ ਸੁਭਾ ਦੇ ਉਲਟ ਚਿੜਚਿੜਾ ਵੀ ਹੋ ਗਿਆ ਸੀ। ਸਮਾਂ ਵੀ ਲਉਡੇ ਵੇਲੇ ਦਾ ਹੋ ਗਿਆ ਸੀ ਅਤੇ ਮਨੀ ਕਰਣ ਜਿਸ ਬਾਰੇ ਬਹੁਤ ਕੁਝ ਸੁਣਿਆ ਪੜ੍ਹਿਆ ਸੀ ਨੂੰ ਹੱਥ ਲਾ ਕੇ ਹੀ ਵਾਪਸ ਆ ਜਾਣਾ ਸੀ। ਭੁੰਤਰ ਤੋਂ ੧੯ ਕਿਲੋ-ਮੀਟਰ ਤੇ ਜਰੀ ਦਾ ਸਥਾਨ ਹੈ ਇਸ ਤੋਂ ਅਗੇ ਰਸਤੇ ਵਿਚ ਜਾਂਦਿਆਂ ਪਾਰਬਤੀ ਤੋਂ ਪਾਰ ਵਾਲੇ ਪਾਸੇ ਇਕ ਪਹਾੜੀ ਵਲ ਇਸ਼ਾਰਾ ਕਰਕੇ ਕਿਹਰ ਸਿੰਘ ਨੇ ਇਕ ਵਾਰਤਾ ਸੁਣਾਈ।

"ਸਾਹਮਣੇ ਪਹਾੜੀ ਤੋਂ ਪਾਰ ਮਲਾਣਾ ਨਾਮ ਦਾਂ ਸਥਾਨ ਹੈ। ਇਥੇ ਦੋ ਪਿੰਡ ਹਨ। ਦੋ ਪਿੰਡਾਂ ਵਿਚ ਪੰਜ ਛੇ ਸੌ ਘਰ ਹੈ। ਇਹਨਾਂ ਪਿੰਡਾਂ ਦਾ ਆਪਣਾ ਵਿਸ਼ਵਾਸ ਅਤੇ ਰਵਾਜ ਹੈ। ਇਹ ਬਾਕੀ ਦੇਸ਼ ਨਾਲੋਂ ਟੁੱਟੇ ਹੋਏ ਹਨ। ਉਂਝ ਰੇਡੀਓ ਜਾਂ ਟੇਪ ਰੀਕਾਰਡ ਲੈਣ ਲਈ ਭੁੰਤਰ ਆਉਂਦੇ ਹਨ। ਇਹ ਚਮ ਦੀਆਂ ਜੁਤੀਆਂ ਨਹੀਂ ਪਾਉਂਦੇ। ਮੁੰਜਰੀ ਦੀਆਂ ਜੁਤੀਆਂ ਬਣਾ ਕੇ ਪਾਉਂਦੇ ਹਨ। ਬਹੁਤ ਕੱਟੜ ਹਨ। ਇਹ ਵੋਟ ਵੀ ਨਹੀਂ ਪਾਉਂਦੇ। ਆਪਣਾ ਮੁਖੀਆ ਆਪ ਚੁਣਦੇ ਹਨ ਜੋ ਮੰਦਰ ਦਾ ਪੁਜਾਰੀ ਹੈ। ਇਹਨਾਂ ਦੀ ਬੋਲੀ ਵੀ ਆਪਣੀ ਹੈ ਅਤੇ ਵਿਆਹ ਸ਼ਾਦੀਆਂ ਆਪਸ ਵਿਚ ਹੀ ਕਰਦੇ ਹਨ। ਜੇ ਕਿਸੇ ਨੇ ਪਿੰਡ ਤੋਂ ਬਾਹਰ ਸ਼ਾਦੀ ਕਰ ਲਈ ਤਾਂ ਉਹ ਵਾਪਸ ਪਿੰਡ ਨਹੀਂ ਜਾ ਸਕਦਾ ਬਰਾਦਰੀ ਚੋਂ ਖਾਰਜ ਹੋ ਜਾਂਦਾ ਹੈ। ਮੁਖੀਏ ਦਾ ਫੈਸਲਾ ਹੀ ਉਹਨਾਂ ਦੀ ਅਦਾਲਤ ਹੈ। ਪਿਛੇ ਜਿਹੇ ਸਰਕਾਰ ਨੇ ਉਥੇ ਪਰਾਇਮਰੀ ਸਕੂਲ ਬਣਾਇਆ। ਪਿੰਡ ਵਾਲਿਆਂ ਇਕ ਵੀ ਬੱਚਾ ਸਕੂਲੇ ਨਹੀਂ ਜਾਣ ਦਿਤਾ। ਧੂਣੀ ਧੁਖਾਓ ਤਾਂ ਇਸ ਨੂੰ ਅਰਦਾਸ ਬੇਨਤੀ ਸਮਝਦੇ ਹਨ। ਇਕ ਵਾਰੀ ਕੁਝ ਅਖਬਾਰਾਂ ਵਾਲੇ, ਕੁਝ ਸਰਕਾਰੀ ਅਫਸਰ ਡਿਪਟੀ ਕਮਿਸ਼ਨਰ ਕੁਲੂ ਅਤੇ ਲੋਕ ਸੰਪਰਕ ਅਫਸਰ ਇਥੇ ਗਏ। ਇਸ ਪਾਰਟੀ ਦੇ ਲਾਗੇ ਪਿੰਡ ਦਾ ਇਕ ਵੀ ਵਿਅਕਤੀ ਨਾ ਆਇਆ। ਅੰਤ ਉਹਨਾ ਧੂਨਾ ਧੁਖਾਇਆ ਤਾਂ ਉਹ ਲਾਗੇ ਆਏ ਪਰ ਗਲ ਕੋਈ ਨਾ ਮੰਨੀ...। ਦੇਵਤਾ ਦੇ ਗਲ ਸੋਨਾ ਚਾਂਦੀ ਪਿਆ ਹੈ ਹੋਰ ਆਦਮੀ ਜਾਵੇ ਤਾਂ ਅੱਖਾਂ ਬੰਨ ਕੇ ਲਿਜਾਂਦੇ ਹਨ। ਇਹ ਮਾਸ ਬਿਲਕੁਲ ਨਹੀਂ ਖਾਂਦੇ। ਆਪਣੇ ਆਪ ਨੂੰ ਰਾਜਪੂਤ ਆਖਦੇ ਹਨ ਪਤਾ ਨਹੀਂ ਕਦੋਂ ਦੇ ਇਥੇ ਆਣ ਕੇ ਕਿਤੋਂ ਵਸੇ ਹੋਏ ਹਨ। ਆਪਣੀ ਪੁਰਾਣੀ ਸਭਿਅਤਾ ਨੂੰ ਕਾਇਮ ਰਖਣ ਲਈ ਜਤਨ ਕਰਦੇ ਰਹਿੰਦੇ ਹਨ।"

ਸੜਕ ਤੇ ਸਫਰ ਕਰਦਿਆਂ ਬਦੇਸ਼ੀ ਹਿੱਪੀ ਜੋੜੇ ਆਮ ਫਿਰਦੇ ਵੇਖੇ ਗਏ। ਇਸ ਇਲਾਕੇ ਵਿਚ ਪਤਾ ਨਹੀਂ ਕਿੰਨੇ ਕੁ ਹਿੱਪੀ ਰਹਿੰਦੇ ਹਨ। ਰਸਤੇ ਵਿਚ ਮਨੀਕਰਨ ਗੁਰਦੁਆਰੇ ਤੋਂ ਸੰਗਤਾਂ ਦੇ ਇਕ ਦੋ ਟਰੱਕ ਵਾਪਸ ਆਉਂਦੇ ਮਿਲੇ। ਕਿਹਰ ਸਿੰਘ ਨੇ ਦਸਿਆ ਕਿ ਬਹੁਤ ਦੂਰ ਦੂਰ ਤੋਂ ਇਥੇ ਸੰਗਤਾਂ ਬੱਸਾਂ ਟਰਕਾਂ ਰਾਹੀਂ ਆਉਂਦੀਆਂ ਹਨ।

ਗੁਰਦੁਆਰੇ ਤੋਂ ਥੋੜੀ ਦੂਰ ਪਹਿਲਾਂ ਹੀ ਸਤਿਗੁਰੂ ਜੀ ਅਤੇ ਉਹਨਾਂ ਦੇ ਨਾਲ ਹੋਰ ਸੰਗਤ ਕਾਰਾਂ ਰਾਹੀਂ ਮਿਲ ਪਏ। ਉਹ ਕਾਫੀ ਉਡੀਕ ਕੇ ਵੀ ਆਏ ਸਨ। ਸਾਡਾ ਦੇਰ ਨਾਲ ਪੁਜਣਾ ਉਹਨਾਂ ਦੀ ਸੋਚ ਦਾ ਕਾਰਨ ਵੀ ਹੋ ਸਕਦਾ ਸੀ।

ਆਖਰ ਗੁਰਦੁਆਰਾ ਮਣੀਕਰਨ ਦਿਸ ਪਿਆ ਇਥੇ ਅਸੀਂ ਆਪਣੀ ਮੋਟਰ ਖਲਿਆਰ ਦਿਤੀ। ਇਹ ਥਾਂ ਮੈਨੂੰ ਕੋਈ ਬਹੁਤ ਜਾਣਿਆ ਪਛਾਣਿਆ ਦਿਸਿਆ। ਜਦੋਂ ਕਿਹਰ ਸਿੰਘ ਹਮਰਾਹੀ ਨਾਲ ਗਲ ਕੀਤੀ ਤਾਂ ਉਸ ਦਸਿਆ ਕਿ ਆਹ ਜਗਾਹ ਹੈ ਜਿਥੋਂ ਸਾਰਾ ਦਰਿਆ ਇਕ ਛੋਟੀ ਜਿਹੀ ਮੋਰੀ ਵਿਚੋਂ ਲੰਘਦਾ ਹੈ। ਇਸ ਦੀ ਤਸਵੀਰ ਕਵੀ ਜੀ ਨੇ ਖਿੱਚੀ ਸੀ ਅਤੇ ਵਰਿਆਮ ਦੇ ਇਕ ਟਾਈਟਲ ਤੇ ਪ੍ਰਕਾਸ਼ਤ ਹੋਈ ਸੀ। ਮੈਨੂੰ ਵੀ ਯਾਦ ਆਇਆ ਅਤੇ ਇਸ ਜਗਾਹ ਨਾਲ ਐਨੀ ਪਛਾਣ ਦਾ ਕਾਰਨ ਵੀ ਲਭ ਪਿਆ।

ਇਸ ਥਾਂ ਤੇ ਡੈਮ ਬਣੇਗਾ। ਭਾਰਤ ਸਰਕਾਰ ਦੇ ਇਸ ਪ੍ਰਾਜੈਕਟ ਹੇਠ ਪਾਰਬਤੀ ਨਦੀ ਤੇ ਪੁਲਕਾ, ਮਨੀਕਰਨ, ਗੱਡਸਾ ਅਤੇ ਸੋਜ ਥਾਵਾਂ ਤੇ ਪਾਵਰ ਹਾਊਸ ਬਣਾ ਕੇ ਬਿਜਲੀ ਪੈਦਾ ਕੀਤੀ ਜਾਵੇਗੀ ਅਤੇ ਨਾਲ ਦੇ ਸੂਬਿਆਂ ਪੰਜਾਬ ਹਰਿਆਣਾ ਆਦਿ ਦਾ ਵੀ ਕੁਝ ਹਿਸਾ ਹੋਵੇਗਾ।

ਅਗੇ ਚਲਦਿਆਂ ਗੁਰਦੁਆਰੇ ਦੇ ਕੋਲ ਪਹੁੰਚ ਗਏ। ਇਕ ਫੋਲਾਦੀ ਰੱਸਿਆ ਦੇ ਝੂਲਦੇ ਪੁਲ ਨੂੰ ਪਾਰ ਕਰ ਕੇ ਅਸੀਂ ਗੁਰਦੁਆਰੇ ਦੇ ਮੁਖ ਦੁਆਰ ਤੇ ਪਹੁੰਚੇ।

ਮਨੀਕਰਨ ਵਿਖੇ ਕਦੇ ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਆਏ ਸਨ। ਇਥੇ ਸੰਤ ਹਰੀ ਨਰਾਇਣ ਜੀ ਮਹਾਰਾਜ ਨੇ ਵੱਧੀਆ ਗੁਰਦੁਆਰਾ ਉਸਾਰਿਆ ਹੈ। ਇਸ ਥਾਂ ਤੇ ਉਬਲਦੇ ਪਾਣੀ ਦੇ ਚਸ਼ਮੇ ਹਨ। ਅਸੀਂ ਦੇਖਿਆ ਕਿ ਦਾਲ ਚੌਲਾਂ ਦੀਆਂ ਪੋਟਲੀਆਂ ਬੰਨ ਕੇ ਅਤੇ ਘੜਿਆਂ ਵਿਚ ਪਾ ਕੇ ਉਬਲਦੇ ਪਾਣੀ ਦੇ ਚੁਬਚਿਆਂ ਵਿਚ ਰਖੀਆਂ ਹਨ। ਪਾਣੀ ਦੀ ਗਰਮੀ ਨਾਲ ਹੀ ਉਹ ਤਿਆਰ ਹੋ ਜਾਂਦੇ ਹਨ। ਇਸ ਪਾਣੀ ਵਿਚ ਪਰਸ਼ਾਦੇ ਵੀ ਪੱਕ ਜਾਂਦੇ ਹਨ। ਗੁਰਦੁਆਰੇ ਦਾ ਲੰਗਰ ਇਥੇ ਹੀ ਤਿਆਰ ਹੁੰਦਾ ਹੈ। ਨਾਲ ਹੀ ਇਸ਼ਨਾਨ ਕਰਨ ਵਾਸਤੇ ਗਰਮ ਪਾਣੀ ਦਾ ਤਾਲਾਬ ਹੈ। ਇਹ ਉਪਰੋਂ ਵੀ ਛਤਿਆ ਹੋਇਆ ਹੈ। ਵਾਕਫਕਾਰਾਂ ਨੇ ਦਸਿਆ ਕਿ ਜਦੋਂ ਇਹ ਉਪਰੋਂ ਖੁਲ੍ਹਾ ਹੁੰਦਾ ਸੀ ਤਾਂ ਨਜ਼ਾਰਾ ਹੋਰ ਹੁੰਦਾ ਸੀ ਹੁਣ ਜ਼ਰਾ ਹੁੰਮਸ ਜਿਹੀ ਪੈਦਾ ਹੋ ਜਾਂਦੀ ਹੈ। ਇਸ ਪਾਣੀ ਵਿਚ ਸਾਡੇ ਡਰਾਈਵਰ ਨੇ ਫੱਟਾ ਫੱਟ ਇਸ਼ਨਾਨ ਕੀਤਾ। ਇਥੇ ਹੀ ਭਾਫ ਕਮਰੇ ਬਣੇ ਹੋਏ ਸਨ ਜਿਥੇ ਬੈਠ ਕੇ ਰੋਗੀਆਂ ਦੇ ਰੋਗਾਂ ਦਾ ਇਲਾਜ ਵੀ ਕੀਤਾ ਜਾਂਦਾ ਹੈ। ਇਹ ਭਾਫ ਇਸ਼ਨਾਨ ਸਹਿਤ ਲਈ ਬਹੁਤ ਲਾਭਦਾਇਕ ਹੁੰਦਾ ਹੈ। ਅਸੀਂ ਸਾਰੇ ਗੁਰਦੁਆਰੇ ਦੀ ਪ੍ਰਕਰਮਾ ਕੀਤੀ। ਅੰਦਰੋਂ ਅੰਦਰੀ ਕਈ ਕਮਰੇ ਸਨ। ਮੁਖ ਸਥਾਨ ਹਾਲ ਬਹੁਤ ਸੁੰਦਰ ਤੇ ਸਾਫ ਥਾਂ ਸੀ। ਸਫੈਦ ਚਿਟੀਆਂ ਚਾਦਰਾਂ ਵਿਛੀਆਂ ਹੋਈਆਂ ਸਨ। ਸ੍ਰੀ ਗਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਹੋਇਆ ਸੀ ਅਤੇ ਸਭ ਗੁਰੂ ਪੀਰਾਂ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ। ਜੇ ਗੁਰੂ ਨਾਨਕ,ਗੁਰੂ ਗੋਬਿੰਦ ਸਿੰਘ ਤੇ ਗੁਰੂ ਰਾਮ ਸਿੰਘ ਜੀਦੀਆਂ ਤਸਵੀਰਾਂ ਵੀ ਲਗੀਆਂ ਹੋਈਆਂ ਸਨ ਤਾਂ ਸ੍ਰੀ ਰਾਮ; ਕ੍ਰਿਸ਼ਨ ਅਤੇ ਹੋਰ ਭਗਤਾਂ ਦੀਆਂ ਤਸਵੀਰਾਂ ਵੀ ਸਨ। ਸ਼ਹੀਦਾਂ ਅਤੇ ਸੰਤਾਂ ਦੀਆਂ ਵੀ।

ਇਹ ਵੇਖ ਕੇ ਮੈਨੂੰ ਕਬੀਰ ਜੀ ਦਾ ਸਲੋਕ ਯਾਦ ਆ ਗਿਆ "ਜੇਤੇ ਔਰਤ ਮਰਦਾ ਸਾਜੇ ਇਹ ਸਭ ਰੂਪ ਤੁਮਾਰੇ। ਕਬੀਰ ਪੂੰਗਰਾ ਰਾਮ ਅਲਹੁ ਕਾ ਸਭ ਗੁਰ ਪੀਰ ਹਮਾਰੇ।"

ਸੰਤ ਹਰੀ ਨਰਾਇਣ ਜੀ ਮਹਾਰਾਜ ਬਹੁਤ ਖੁਲ੍ਹੇ ਦਿਲ ਵਾਲੇ ਵਿਅਕਤੀ ਹਨ। ਸੇਵਾ ਉਹਨਾਂ ਦਾ ਧਰਮ ਹੈ ਸਭ ਧਰਮਾਂ ਭੇਖਾਂ ਦਾ ਸਤਿਕਾਰ ਕਰਦੇ ਹਨ। ਹਜ਼ਾਰਾਂ ਬਿਸਤਰਿਆਂ, ਭਾਂਡਿਆਂ, ਕਪੜਿਆਂ ਦਾ ਇੰਤਜ਼ਾਮ ਹੈ। ੪੦-੫੦ ਸੇਵਾਦਾਰ ਹਰ ਸਮੇਂ ਹਾਜ਼ਰ ਰਹਿੰਦੇ ਹਨ। ਅਸੀਂ ਲੰਗਰ ਵਿਚੋਂ ਜਲ ਛੱਕਿਆ ਤੇ ਗੁਰਦੁਆਰੇ ਦੀ ਯਾਤਰਾ ਮੁਕੰਮਲ ਕਰਨ ਦਾ ਜਤਨ ਕੀਤਾ। ਪਰ ਅਜੇ ਤੱਕ ਸਾਨੂੰ ਸੰਤਾਂ ਦੇ ਦਰਸ਼ਨ ਨਹੀਂ ਸਨ ਹੋਏ। ਉਹ ਤਾਂ ਗੁਰਦੁਆਰੇ ਤੋਂ ਦੂਸਰੇ ਪਾਰ ਜਿਧਰੋਂ ਅਸੀਂ ਆਏ ਸਾਂ ਉਧਰ ਸਨ। ਜੇ ਕੋਈ ਵਾਕਿਫਕਾਰ ਨਾਲ ਨਾ ਹੁੰਦਾ ਤਾਂ ਸਾਨੂੰ ਤਾਂ ਉਹਨਾਂ ਦਾ ਪਤਾ ਹੀ ਨਹੀਂ ਸੀ ਲਗਣਾ। ਉਹ ਇਕਲੇ ਹੀ ਹੱਥ ਵਿਚ ਤੇਸੀ ਕਾਂਢੀ ਫੜ ਕੇ ਇਟਾਂ ਲਾ ਰਹੇ ਸਨ। ਤੇੜ ਮਾਮੂਲੀ ਜਿਹੀ ਧੋਤੀ, ਸਰੀਰ ਤੇ ਆਮ ਬਸਤਰ,ਸਿਰ ਤੇ ਪੀਲੇ ਰੰਗ ਦਾ ਪਟਕਾ; ਖੁਲ੍ਹਾ ਦਾਹੜਾ ਭਰਵਾਂ ਸਰੀਰ. ਸੇਵਾ ਕਰ ਕਰ ਕੇ ਚਿਹਰਾ ਤੇ ਕਪੜੇ ਗਰਦੋ ਮਿਟੀ ਨਾਲ ਲਿਬੜੇ ਹੋਏ। ਨਿਰਮਾਨਤਾ ਦੀ ਸਾਕਾਰ ਮੂਰਤ। ਗਲ ਕਰਦੇ ਤਾਂ ਵਾਕਫੀਅਤ ਭਰਪੂਰ ਉਤਮ ਪ੍ਰਭਾਵਸ਼ਾਲੀ। ਮਸਤਕ ਤੇ ਇਕ ਰੂਹਾਨੀ ਚਮਕ। ਆਪ ਨੇ ਦਸਿਆ ਕਿ ਇਕ ਝੀਲ ਅਤੇ ਇਕ ਗਊਸ਼ਾਲਾ ਬਣਵਾ ਰਹੇ ਹਾਂ। ਸਤਿਗੁਰੂ ਜਗਜੀਤ ਸਿੰਘ ਜੀ ਨਾਲ ਆਪ ਦਾ ਬਹੁਤ ਪ੍ਰੇਮ ਹੈ। ਉਹਨਾਂ ਸਤਿਗੁਰੂ ਜੀ ਦੀ ਆਮਦ ਬਾਰੇ ਵੀ ਦਸਿਆ ਅਤੇ ਉਹਨਾਂ ਦੇ ਪਰਉਪਕਾਰੀ ਸੁਭਾਓ ਦਾ ਵੀ ਭਰਪੂਰ ਵਰਨਣ ਕੀਤਾ।

ਸ਼ਾਮ ਦਾ ਸ਼ਾਂਤ ਵਾਤਾਵਰਨ, ਪਾਰਬਤੀ ਦਰਿਆ ਦਾ ਕਿਨਾਰਾ, ਸੰਤਾਂ ਦਾ ਪ੍ਰੇਰਣਾਮਈ ਆਗ੍ਰਹਿ। ਸੇਵਕਾਂ ਦਾ ਨਿਰਮਾਨ ਸੁਭਾਓ, ਸਾਰੇ ਦਿਨ ਦੀ ਥਕਾਵਟ,ਇਹ ਸਭ ਗਲਾਂ ਸਾਨੂੰ ਰਾਤ ਮਨੀਕਰਨ ਬਿਤਾਉਣ ਵਾਸਤੇ ਮਜਬੂਰ ਕਰਦੀਆਂ ਜਾਪਦੀਆਂ ਸਨ ਪਰ ਅਸੀਂ ਫੇਰ ਕਿਸੇ ਵੇਲੇ ਯੋਗ ਸਾਥ ਸਹਿਤ ਅਤੇ ਖੁਲ੍ਹੇ ਦਿਨੀਂ ਆਉਣ ਦਾ ਵਿਚਾਰ ਕਰਕੇ ਇਸ ਤੂਫ਼ਾਨੀ ਦੌਰੇ ਨੂੰ ਜਾਰੀ ਰਖਿਆ। ਥਕਾਵਟ ਕਰਕੇ ਸਾਰਿਆਂ ਨੇ ਰਾਤ ਭੂੰਹਰ ਰੁਕਣ ਦਾ ਪ੍ਰੋਗਰਾਮ ਬਣਾਇਆ ਅਤੇ ਇਹ ਤੈ ਹੋਇਆ ਕਿ ਆਰਾਮ ਕਰਕੇ ਸਵੇਰੇ ਚਾਰ ਵਜੇ ਮੰਡੀ ਵਾਸਤੇ ਚਾਲੇ ਪਾਏ ਜਾਣ। (ਚਲਦਾ)

ਕਹਾਣੀ

# ਅਭਾਵ ਦੀ ਪੂਰਤੀ

ਜਸਬੀਰ ਕੌਰ ਰੈਣਾ ਐਮ. ਫਿਲ

'ਤਾੜ ਤਾੜ, ਤਾੜ ਲਗਾਤਾਰ ਚਪੇੜਾਂ ਦੀ ਆਵਾਜ਼ ਵਿਚ ਰਲੀ ਇਕ ਮਾਸੂਮ ਬੱਚੀ ਦੀਆਂ ਚੀਕਾਂ ਨੇ ਮੇਰਾ ਦਿਲ ਵਲੂੰਦਰ ਕੇ ਰਖ ਦਿਤਾ। ਉਫ......ਇਹ ਬਾਪ ਹੈ ਜਾਂ ਕਸਾਈ—ਕਿਵੇਂ ਤੇ ਕਿਸਦੇ ਸਹਾਰੇ ਜੀਵੇਗੀ ਇਕ ਬਿਨ ਮਾਂ ਬੱਚੀ, ਮੈਂ ਗੁੱਸੇ ਤੇ ਨਫਰਤ ਨਾਲ ਕੰਬ ਰਹੀ ਸਾਂ। ਸ਼ਾਇਦ ਬਾਕੀ ਦਿਨਾਂ ਵਾਂਗ ਅੱਜ ਵੀ ਦਿਲ ਹੱਥਾਂ ਵਿਚ ਫੜਕੇ ਬਿਸਤਰ ਤੇ ਡਿਗ ਪੈਂਦੀ ਪਰ ਅੱਜ ਤਾਂ ਇਵੇਂ ਲੱਗਦਾ ਸੀ ਕਿ ਬੱਚੀ ਨੂੰ ਮਾਰ ਕੇ ਹੀ ਸਾਹ ਲਿਆ ਜਾਏਗਾ। ਝਟਕੇ ਨਾਲ ਇਕ ਕੜਕਵੀਂ ਆਵਾਜ਼ ਗਰਜੀ "ਬੋਲ ਅਬ ਤੰਗ ਕਰੇਗੀ।" ਨ—ਹੀਂ—ਪਾ—ਪਾ। 'ਆਂਟੀ ਕੇ ਸਾਮਨੇ ਫਿਰ ਆਏਗੀ... ਨ—ਹੀਂ......ਤੇ ਮੇਰਾ ਗੁੱਸਾ ਖੌਰੇ ਕਿਸ ਵੇਲੇ ਸਿਖਰਾਂ ਤੇ ਪੁਜ ਗਿਆ, ਤੇ ਮੈਨੂੰ ਕੋਈ ਪਤਾ ਨਹੀਂ ਕਿਸ ਵੇਲੇ ਮੈਂ ਮਾਲੂ ਨੂੰ ਝਪਟ ਕੇ ਆਪਣੀ ਛਾਤੀ ਨਾਲ ਘੁਟ ਲਿਆ ਤੇ ਲਹੂ ਰੰਗੀਆਂ ਮੇਰੀਆਂ ਅੱਖਾਂ ਉਸ ਖੂੰਖਾਰ ਮਨੁੱਖ ਨੂੰ ਘੂਰ ਰਹੀਆਂ ਸਨ ਜਿਸ ਨੂੰ ਦੇਖਣਾ ਤਾਂ ਇਕ ਪਾਸੇ ਜਿਸ ਦਾ ਸਾਇਆ ਵੀ ਮੈਂ ਨਹੀਂ ਸਾਂ ਬਰਦਾਸ਼ਤ ਕਰ ਸਕਦੀ। ਮੈਨੂੰ ਇਸ ਮਕਾਨ ਵਿਚ ਆਏ ਲਗਭਗ ਸਾਲ ਹੋ ਗਿਆ ਸੀ, ਜਦ ਮੈਂ ਮਕਾਨ ਲਿਆ ਤਾਂ ਮੈਂ ਇਸ ਤਰ੍ਹਾਂ ਖੁਸ਼ ਸਾਂ ਚਾਰ ਪਾਸੇ ਸ਼ਾਂਤੀ ਸੀ ਕਿਸੇ ਦੀ ਦਖਲ ਅੰਦਾਜ਼ੀ ਨਹੀਂ ਸੀ, ਪਰ ਜਦੋਂ ਦੇ ਮਕਾਨ ਮਾਲਿਕ ਸ਼ਰਦ ਹੋਰੀ ਆਏ ਤਾਂ ਇਹ ਸ਼ਾਂਤੀ ਸ਼ੋਰ ਵਿਚ ਹੀ ਨਹੀਂ ਨਿੱਤ ਨਵੇਂ ਹੰਗਾਮਿਆਂ ਵਿਚ ਬਦਲ ਗਈ, ਪਰ ਸਭ ਤੋਂ ਜ਼ਿਆਦਾ ਨਾਕਾਬਲੇ ਬਰਦਾਸ਼ਤ ਸੀ ਮਾਲੂ ਦੀ ਹਾਲਤ, 'ਮਾਲੂ' ਨਾਲ ਮੇਰਾ ਮੋਹ ਕੁਦਰਤੀ ਸੀ ਕਿਉਂਕਿ ਉਹ ਮੇਰੇ ਤੋਂ ਵੀ ਬਦਨਸੀਬ ਸੀ। ਇਕ ਸਾਲ ਦੀ ਬੱਚੀ ਦੇ ਸਿਰ ਤੋਂ ਮਾਂ ਦਾ ਸਾਇਆ ਉਠ ਜਾਣਾ ਤੇ ਬਾਪ ਜਿਸ ਤੋਂ ਮਾਂ-ਬਾਪ ਦੋਹਾਂ ਦਾ ਪਿਆਰ ਲੋੜੀਂਦਾ ਸੀ ਉਸ ਤੋਂ ਲਗਭਗ ਦਿਨ ਵਿਚ ਤਿੰਨ ਚਾਰ ਵਾਰੀ ਮਾਰ ਝਿੜਕਾਂ ਨਾਲ ਝੋਲੀ ਭਰੀ ਜਾਂਦੀ। ਸਾਰਾ ਦਿਨ ਮਾਲੂ ਡਰੀ ਸਹਿਮੀ, ਸਿਸਕਦੀ ਕਿਸੇ ਕੋਨੇ ਵਿਚ ਦੁਬਕੀ ਰਹਿੰਦੀ—ਉਫ......ਕੈਸਾ ਜੀਵਨ ਏ ਇਸ ਬੱਚੀ ਦਾ, ਕਦੀ ਵੀ ਇਹਦੀਆਂ ਅੱਖਾਂ ਖੁਸ਼ ਨਹੀਂ ਸਨ ਤੱਕੀਆਂ। ਤੇ ਇਸ ਹਾਲਤ ਤਕ ਵੀ ਮਾਲੂ ਨੂੰ ਪਹੁੰਚਾਣ ਵਾਲੀ ਇਕ ਔਰਤ ਹੀ ਸੀ ਮਿਸ ਪ੍ਰੀਤੀ। ਪ੍ਰੀਤੀ, ਸੁਣਨ ਵਿਚ ਆਇਆ ਸੀ ਸ਼ਰਦ ਦੀ ਦੂਜੀ ਬੀਵੀ ਬਣਨ ਵਾਲੀ ਹੈ ਇਸ ਲਈ ਰਾਤ ਦਿਨ ਉਹ ਉਸਦੀ ਆਗੋਸ਼ ਵਿਚ ਰਹਿੰਦੀ, ਇਥੇ ਹੀ ਸ਼ਾਇਦ ਬਸ ਨਹੀਂ ਘਰ ਦੀ ਮਾਲਕਿਨ ਬਣਨ ਤੋਂ ਪਹਿਲਾਂ ਉਹ ਪਹਿਲੀ ਮਾਲਕਿਨ ਦੀ ਹਰ ਨਿਸ਼ਾਨੀ ਮਿਟਾਣਾ ਚਾਹੁੰਦੀ ਸੀ ਇਥੋਂ ਤਕ ਕਿ ਪਿਆਰੀ ਤੇ ਮਾਸੂਮ ਮਾਲੂ ਨੂੰ ਜਾਨੋ ਖਤਮ ਕਰਾਉਣ ਤੇ ਤੁਲੀ ਹੋਈ ਸੀ ਪਰ ਮੈਨੂੰ ਤੇ ਗੁਸਾ ਸੀ ਸ਼ਰਦ ਤੇ ਜਿਹੜਾ ਆਪਣੇ ਮਨੋਰੰਜਨ ਤੇ ਐਸ਼ ਕਾਰਨ ਆਪਣੇ ਫਰਜ਼ ਤਾਂ ਕੀ ਇਨਸਾਨੀਅਤ ਤੋਂ ਗਿਰ ਗਿਆ ਸੀ।

ਮੈਂ ਮਕਾਨ ਛਡਣਾ ਚਾਹੁੰਦੇ ਵੀ ਨਹੀਂ ਛਡ ਸਕੀ ਸਾਂ, ਇਕ ਤਾਂ ਮਕਾਨ ਮਿਲਣੇ ਔਖੇ ਸਨ ਦੂਜਾ 'ਮਾਲੂ' ਨਾਲ ਬੇਪਨਾਹ ਖਿਚ ਹੋ ਗਈ ਸੀ, ਕਿਉਂਕਿ ਮੇਰੇ ਜੀਵਨ ਵਿਚ ਵੀ ਇਹੋ ਅਭਾਵ ਸੀ, ਬੇਸ਼ਕ ਮੈਂ ਮਾਲੂ ਨੂੰ ਅਜ ਤਕ ਇਨ੍ਹਾਂ ਜ਼ਾਲਿਮਾਂ ਦੇ ਜ਼ੁਲਮ ਤੋਂ ਨਹੀਂ ਸੀ ਬੱਚਾ ਸਕੀ, ਪਰ ਜਦ ਕਦੀ ਵੀ ਮੈਂ ਉਸ ਨੂੰ ਘੁਟ ਕੇ ਆਪਣੇ ਨਾਲ ਲਗਾਂਦੀ ਤੇ ਉਹ ਅਬੋਧਾ ਤਾਂ ਵੀ ਸਿਸਕਦੀ ਰਹਿੰਦੀ,। ਪਰ......ਅੱਜ ਤਾਂ ਮੈਂ 'ਮਾਲੂ' ਨੂੰ ਦਰਿੰਦੇ ਤੋਂ ਖੋਹਿਆ ਹੀ ਨਹੀਂ ਉਸ ਜਾਨਵਰ ਨੂੰ ਉਹ ਕੁਝ ਕਹਿ ਦਿਤਾ ਮੈਂ ਆਪ ਵੀ ਹੈਰਾਨ ਸਾਂ, ਤੇ ਹੋਰ ਵੀ ਵਧ ਹੈਰਾਨੀ ਇਹ ਸੀ ਕਿ ਮੇਰੇ ਗਰਜਣ ਤੇ ਉਹ ਖਾਮੋਸ਼ ਹੋ ਗਿਆ। ਖੌਰੇ ਥੱਕ ਗਿਆ ਸੀ ਜਾ ਸ਼ਰਮ-ਨਾਲ। ਆਪਣੇ ਕਮਰੇ ਵਿਚ ਆ ਕੇ ਮੈਨੂੰ ਘੰਟ ਬਾਦ ਕੁਝ ਸੋਚਣ ਦਾ ਮੌਕਾ ਮਿਲਿਆ। ਮਾਲੂ ਅਜੇ ਵੀ ਮੇਰੇ ਨਾਲ ਚੰਬੜੀ ਸੀ ਤੇ ਉਹ ਕੰਬ ਰਹੀ ਸੀ ਚੇਹਰੇ ਤੇ ਚਪੇੜਾਂ ਦੇ ਨਿਸ਼ਾਨ ਹੀ ਨਹੀਂ ਸੋਜਸ਼ ਵੀ ਹੋ ਗਈ ਸੀ। ਮੈਂ ਪਾਗਲਾਂ ਵਾਂਗ ਉਸ ਨੂੰ ਚੁੰਮਣ ਲਗ ਪਈ ਤੇ ਸ਼ਾਇਦ ਦਰਦ ਕਾਰਨ ਮਾਲੂ ਨੂੰ ਮੁਸ਼ਕਿਲ ਨਾਲ ਅੱਖਾਂ ਖੋਲੀਆਂ ਮੇਰੇ ਵਲ ਤੱਕ ਕੇ ਚੀਖ ਪਈ "ਆਂਟੀ ਮੈਂ ਆਪ ਕੋ ਤੰਗ ਨਹੀਂ ਕਰੂੰਗੀ" ਸ਼ਾਇਦ ਮੈਨੂੰ ਉਹ ਪ੍ਰੀਤੀ ਸਮਝ

ਰਹੀ ਸੀ। ਮੇਰਾ ਵੀ ਜੀ ਕਰ ਰਿਹਾ ਸੀ ਮੈਂ ਆਪਣਾ ਸਿਰ ਫੋੜ ਲਵਾਂ ਜਾ ਉਸ ਔਰਤ ਦਾ ਗੱਲ ਘੁਟ ਦਿਆਂ ਜਿਸ ਅੰਦਰ ਮਮਤਾ ਮਰ ਚੁਕੀ ਸੀ। ਫਿਰ ਉਹ ਬੀਵੀ ਕੀ ਬਣੇਗੀ। ਮੈਂ ਪਿਆਰ ਨਾਲ ਮਾਲੂ ਨੂੰ ਪਲੋਸਿਆ ਮਾਲੂ ਬੇਟੇ ਆਖੇਂ ਖੋਲੋ ਦੇਖੋ ਮੈਂ ਰਸ਼ਮੀ ਆਂਟੀ ਹੂੰ "ਪਰ ਮਾਲੂ ਨੂੰ ਨਾ ਅੱਖਾਂ ਖੋਲ੍ਹੀਆਂ ਨਾ ਬੋਲੀ। ਹੁਣ ਮੈਨੂੰ ਮਾਲੂ ਦੀਆਂ ਚੋਟਾਂ ਦਾ ਧਿਆਨ ਆਇਆ। ਰੂਈ ਨਾਲ ਮੈਂ ਉਸ ਦੇ ਚੇਹਰੇ ਨੂੰ ਸੇਕ ਦਿਤਾ ਤੇ ਘੰਟੇ ਬਾਦ ਮਾਲੂ ਦੀ ਹੋਸ਼ ਪਰਤੀ ਤੇ ਬਹੁਤ ਪਿਆਰ ਕਰਨ ਬਾਦ ਜਦ ਉਸਨੂੰ ਯਕੀਨ ਆਇਆ ਕਿ ਉਹ ਮੇਰੇ ਕੋਲ ਹੈ, ਪਹਿਲਾਂ ਤਾਂ ਉਹ ਹੱਕਬਕੀ ਰਹੀ ਮੇਰੇ ਵਲ ਕਦੀ ਕਮਰੇ ਦੀ ਦੀਵਾਰਾਂ ਵਲ ਤਕਣ ਲਗੀ ਮੈਂ ਉਸ ਨੂੰ ਫੇਰ ਘੁਟ ਲਿਆ ਤੇ ਉਹ ਸਿਸਕ ਪਈ" ਆਂਟੀ ਆਂਟੀ ਆਂਟੀ......ਤੇ ਅਗੇ ਅਵਾਜ਼ ਸਿੱਸਕੀਆਂ ਵਿਚ ਡੁੱਬ ਗਈ। ਬੱਚੀ ਦੀ ਤਰਸ ਯੋਗ ਹਾਲਤ ਨੇ ਮੈਨੂੰ ਬੇਕਾਬੂ ਕਰ ਦਿਤਾ ਤੇ ਮੈਂ ਖੋਰੇ ਆਪਣੇ ਆਭਾਵ ਕਾਰਨ ਜਾਂ ਬੱਚੀ ਦੇ ਜੀਵਨ ਆਭਾਵ ਕਾਰਨ ਮਾਲੂ ਨਾਲ ਸਿਰ ਜੋੜ ਕੇ ਰੋਣਾ ਸ਼ੁਰੂ ਕਰ ਦਿਤਾ ਸ਼ਾਇਦ ਅਸੀਂ ਕੁਝ ਕੁ ਹੋਲੀਆਂ ਹੋ ਗਈਆਂ ਸਾਂ। ਮਾਲੂ ਨੂੰ ਮੈਂ ਗਿਲਾਸ ਵਿਚ ਦੁਧ ਪਾ ਕੇ ਆਪਣੀ ਹਥੀਂ ਪਿਲਾਇਆ ਉਹ ਦੁਧ ਪੀਂਦੇ ਵੀ ਸਿਸਕਦੀ ਰਹੀ। ਹੁਣ ਉਹ ਪੂਰੀ ਚੇਤੰਨ ਸੀ ਤੇ ਹੋਲੀ ਹੋਲੀ ਮੇਰੀਆਂ ਥਪਕੀਆਂ ਨੇ ਉਸਦੀ ਮਾਰ ਨਾਲ ਟੁੱਟੀ ਜਿੰਦ ਨੂੰ ਆਰਾਮ ਪਹੁੰਚਾਇਆ ਤੇ ਉਹ ਗਹਰੀ ਨੀਂਦ ਸੋ ਰਹੀ ਸੀ, ਤੇ ਮੈਂ ਨੀਝ ਲਾ ਇਕਟਕ ਉਸ ਵਲ ਤਕ ਰਹੀ ਸਾਂ ਤੇ ਨਾਲ ਆਪਣੇ ਆਭਾਵ ਦਾ ਟਾਕਰਾ ਮਾਲੂ ਨਾਲ ਕਰ ਰਹੀ ਸਾਂ। ਮੈਂ ਤਾਂ ਸਭ ਕੁਝ ਸਮਝਦੀ ਸਾਂ ਪੜੀ ਲਿਖੀ ਸਾਂ, ਪਰ ਮਾਲੂ ਦਾ ਜੀਵਨ ਕੀ ਹੋਵੇਗਾ। ਤੇ......ਤੇ ਮੈਂ ਇਕ ਅਜਿਹਾ ਫੈਸਲਾ ਆਪਣੇ ਨਾਲ ਕਰ ਲਿਆ ਜਿਸ ਨਾਲ ਮਾਲੂ ਦਾਂ ਜੀਵਨ ਸੰਵਰ ਸਕਦਾ ਸੀ ਪਰ ਮੈਂ ਰੁਸਵਾ ਹੋ ਸਕਦੀ ਸਾਂ, ਮੈਂ ਅਗੇ ਵੀ ਕਿਹੜੀ ਆਬਾਦ ਸਾਂ, ਤੇ ਮੈਂ ਮਾਲੂ ਬਾਰੇ ਬਹੁਤ ਕੁਝ ਸੋਚ ਗਈ, ਬਿਨਾਂ ਇਸ ਦੀ ਪ੍ਰਵਾਹ ਕੀਤੇ ਕਿ ਇਸ ਦਾ ਅੰਜਾਮ ਕੀ ਹੈ, ਇਸਦਾ ਪਿਓ ਖੂੰਖਾਰ ਹੈ, ਆਪਣੀ ਇੱਜਤ ਲਈ ਉਹ ਕੁਝ ਵੀ ਕਰ ਬੈਠਗਾ। ਪਰ ਮੇਰਾ ਫੈਸਲਾ ਇਨਾ ਦ੍ਰਿੜ ਸੀ ਕਿ ਮੈਂ ਮਾਲੂ ਨੂੰ ਹੋਲੀ ਜਿਹੀ ਬਿਸਤਰ ਤੇ ਲਿਟਾ ਕੇ ਸਾਮਾਨ ਵੀ ਬਨ ਲਿਆ। ਤੇ ਹੁਣ ਮੈਂ ਨਿਸ਼ਚਿੰਤ ਆਣ ਵਾਲੇ ਸਮੇਂ ਬਾਰੇ ਸੋਚ ਰਹੀ ਸਾਂ। ਕਈ ਵਾਰੀ ਮੈਂ ਆਪਣੇ ਫੈਸਲੇ ਤੋਂ ਡਗਮਗਾ ਵੀ ਜਾਂਦੀ ਲਗਦਾ ਸਵੇਰੇ ਸਭ ਚੋਪਟ ਹੋ ਜਾਵੇਗਾ, ਪਰ ਹੁਣ ਜਦ ਮੈਂ ਮਾਲੂ ਨੂੰ ਘੁਟ ਕੇ ਲੰਮੀ ਪਈ ਸਾਂ ਤਾਂ ਇਹੋ ਸੋਚ ਰਹੀ ਸਾਂ ਸਵੇਰੇ ਕੁਝ ਵੀ ਹੋਵੇ, ਪਰ ਇਸ ਵਕਤ ਮੇਰਾ ਫੈਸਲਾ ਦ੍ਰਿੜ ਹੈ ਮੈਂ ਮਾਲੂ ਨੂੰ ਹਮੇਸ਼ਾ ਲਈ ਨਰਕ ਵਿਚੋਂ ਛੁੜਾ ਲਵਾਂਗੀ, ਤੇ ਇਕ ਟੱਕ ਮੇਰੀਆਂ ਨਜ਼ਰਾਂ ਮਾਲੂ ਦੇ ਮਾਸੂਮ ਚੇਹਰੇ ਤੇ ਠਹਿਰੀਆਂ ਸਨ, ਇਵੇਂ ਲਗ ਰਿਹਾ ਸੀ, ਮੇਰੇ ਸਾਹਮਣੇ ਮਾਲੂ ਨਹੀਂ, ਮੈਂ ਆਪ ਹਾਂ ਤੇ ਆਪਣੇ ਆਪ ਵਿਚ ਮੈਨੂੰ ਆਪਣੀ ਮਾਂ ਦਾ ਝਾਵਲਾ ਦਿਸ ਰਿਹਾ ਸੀ, ਕੁਝ ਵੀ ਅੰਜਾਮ ਹੋ ਜਾਵੇ ਸਵੇਰੇ ਪਰ ਇਸ ਪਲ ਮੈਂ ਆਪਣੇ ਆਭਾਵ, ਜੋ ਕਿਨੇ ਸਾਲਾਂ ਤੋਂ ਮੇਰੇ ਅੰਦਰ ਖਲਾਅ ਭਰ ਗਿਆ ਉਸ ਆਭਾਵ ਦੀ ਪੂਰਤੀ ਹੋ ਗਈ ਸੀ ਤੇ ਮੈਂ ਲੰਮਾ ਸਾਹ ਲੈ ਕੇ ਮਾਲੂ ਨੂੰ ਆਪਣੀ ਆਗੋਸ਼ ਵਿਚ ਲੇ ਕੇ ਸੋ ਗਈ, ਹਰ ਆਣ ਵਾਲੀ ਮੁਸੀਬਤ ਤੋਂ ਬੇਖਬਰ......

ਪੀ. ਜੀ. ਪੰਜਾਬੀ ਵਿਭਾਗ
ਜੰਮੂ ਯੂਨੀਵਰਸਟੀ।

# ਐਸੋ ਢੋਲਨ ਕਹਾਂ ਹੈ ?

—ਬੇਅੰਤ ਕੌਰ

ਅੱਜ ਤੋਂ ਕਈ ਸਾਲ ਪਹਿਲਾਂ (ਦੀਵਾਲੀ ਵਾਲੇ ਦਿਨ) ਆਯੋਧਿਆ ਪੁਰੀ ਸਜ ਰਹੀ ਸੀ; ਇਕ ਅਜੀਬ ਉਤਸ਼ਾਹ ਖੁਸ਼ੀ ਤੇ ਹੁਲਾਸ ਦੀ ਲਹਿਰ ਦੌੜ ਰਹੀ ਸੀ; ਸਭ ਅਯੁਧਿਆ ਵਾਸੀ ਆਪਣੇ ਕੰਮ ਕਾਰ ਤਿਆਗਕੇ ਇਕ ਜਗ੍ਹਾ ਤੇ ਇਕੱਠੇ ਹੋ ਰਹੇ ਸਨ; ਅੱਜ ਸਭ ਲੋਕ ਕਈ ਤਰ੍ਹਾਂ ਦੇ ਹਾਰ ਸ਼ਿੰਗਾਰ ਕਰਕੇ, ਇਕ ਦਮ ਇਕ ਟਕ ਅਪਣੇ ਪਿਆਰੇ ਦੀ ਯਾਦ ਵਿਚ ਅੱਡੀਆਂ ਚੁੱਕ ਚੁੱਕ ਕੇ, ਹੁਲਾਸ ਤੇ ਆਨੰਦ ਵਿਭੋਰ ਹੋ ਕੇ, ਟਕ-ਟਕੀ ਲਗਾ ਕੇ ਖੜੇ ਸਨ। ਚਾਰੋਂ ਤਰਫ ਦਾ ਵਾਤਾਵਰਨ ਸੁਗੰਧਮਈ, ਘਰ ਮੰਦਿਰ ਸਾਫ਼ ਸੁਥਰੇ ਨਾਹਤੇ ਧੋਤੇ ਤੇ ਇਕ ਅਨੋਖੇ ਤਰੀਕੇ ਨਾਲ ਸੁਸਜਿਤ ਹੋ ਰਹੇ ਸਨ, ਟਿਮਟਿਮਾਂਦੇ ਦੀਪਾਂ ਦੀਆਂ ਲੰਬੀਆ ਕਤਾਰਾਂ, ਝਿਲਮਿਲ, ਝਿਲਮਿਲ ਕਰਕੇ, ਧੜਕਦੇ ਦਿਲਾਂ ਦੇ ਵਲਵਲੇ ਤੇ ਉਮੰਗਾਂ ਨੂੰ ਪੋਸ਼ ਕਰ ਰਹੀਆਂ ਸਨ। ਇੰਤਜ਼ਾਰ ਦੀਆਂ ਘੜੀਆਂ ਮੁਕ ਹੀ ਨਹੀਂ ਰਹੀਆਂ ਸਨ। ਹਰ ਕੋਈ ਅਪਣੇ ਸੋਹਣੇ ਦੀ ਸੁੰਦਰਤਾ, ਅਦਭੁਤ ਅਦਾਵਾਂ, ਅਨੂਪ ਜ਼ੁਲਫਾਂ, ਕਾਮਲ ਕਮਾਲ ਚਿਹਰਾ, ਵਿਸ਼ਾਲ ਤੇ ਮਦਮਸਤ ਲੋਚਨ ਦੀ ਮਸਤੀ ਵਿਚ ਡੁਬ ਜਾਣਾ ਚਾਹੁੰਦਾ ਸੀ, ਤੇ ਇਸ ਤਰ੍ਹਾਂ ਦੇ ਗੁਲ-ਬਦਨ, ਮਨਹਰਨ, ਮਹਬਦਨ ਢੋਲਨ ਸਿਰੀ ਰਾਮ ਚੰਦਰ ਜੀ ਦੀ ਉਪਮਾ ਸਿਵਾਏ ਸਤਿਗੁਰੂ ਗੋਬਿੰਦ ਸਿੰਘ ਜੀ ਤੋਂ ਕੌਣ ਕਰ ਸਕਦਾ ਹੈ ? ਸਚੇ ਪਾਤਸਾਹ ਜੀ ਦਸਮ-ਗਰੰਥ ਵਿਚ ਚੌਬੀਸ ਅਵਤਾਰਾਂ ਦਾ ਵਰਨਣ ਕਰਦੇ ਹੋਏ, ਰਾਮਾਵਤਾਰ ਵਿਚ ਸ੍ਰੀ ਰਾਮ ਚੰਦਰ ਜੀ ਦੀ ਅਯੁਧਿਆ ਪੁਰੀ ਨੂੰ ਵਾਪਸੀ ਕਿੰਨੀ ਮਨ-ਮੋਹਕ ਤੇ ਰੋਚਕ ਸ਼ੈਲੀ ਵਿਚ ਵਰਨਣ ਕਰ ਰਹੇ ਹਨ। ਆਪ ਜੀ ਲਿਖਦੇ ਹਨ :—

(ਮਕਰਾ-ਛੰਦ)

ਸੀਅ ਲੈ ਸੀਏਸ਼ ਆਏ, ਮੰਗਲ ਸੁ ਚਾਰ ਗਾਏ।  
ਆਨੰਦ ਹੀਏ ਬਢਾਏ, ਸਹਰੋ ਅਵੱਧ ਜਹਾਂ ਰੇ।  
ਧਾਈ ਲੁਗਾਈ ਆਵੈ, ਭੀਰੋ ਨ ਬਾਰ ਪਾਵੈ।  
ਆਕਲ ਖਰੇ ਉਘਾਵੈ, ਭਾਖੇਂ ਢੋਲਨ ਕਹਾਂ ਰੇ।  
ਜ਼ੁਲਫੈ ਅਨੂਪ ਜਾਂਕੀ, ਨਾਗਨ ਕਿ ਸਿਆਹ ਬਾਂਕੀ।  
ਅਤਭੁਤ ਅਦਾਇ ਤਾਂਕੀ, ਐਸੋ ਢੋਲਨ ਕਹਾਂ ਹੈ।  
ਸਰਵੋਸ ਹੀ ਚਮਨਰਾ, ਪਰ ਚੁਸਤ ਜਾਂ ਵਤਨਰਾ।  
ਜਿਨ ਦਿਲ ਹਰਾ ਹਮਾਰਾ, ਵਹ ਮਨਹਰਨ ਕਹਾਂ ਹੈ।  
ਚਿਤ ਕੋ ਚੁਰਾਇ ਲੀਨਾ, ਜ਼ਾਲਮ ਫਿਰਾਕ ਦੀਨਾ।  
ਜਿਨ ਦਿਲ ਹਰਾ ਹਮਾਰਾ, ਵਹ ਗੁਣ ਚਿਹਰ ਕਹਾਂ ਹੈ।  
ਕੋਊ ਬਤਾਇ ਦੈ ਰੇ, ਚਾਹੋ ਸੁ ਆਨ ਲੈ ਰੇ।  
ਜਿਨ ਦਿਲ ਹਰਾ ਹਮਾਰਾ, ਵਹ ਮਨਹਰਨ ਕਹਾਂ ਹੈ।  
ਮਾਤੇ ਮਨੋ ਅਮਲ ਕੇ, ਹਰੀਆ ਕਿ ਜਾ ਵਤਨ ਤੇ।  
ਆਲਮ ਕੁਸ਼ਾਇ ਖੂਬੀ, ਵਹ ਗੁਲ ਚਿਹਰ ਕਹਾਂ ਹੈ।  
ਜ਼ਾਲਮ ਅਦਾਇ ਲੀਏ, ਖੰਜਨ ਖਿਸਾਨ ਕੀਏ।  
ਜਿਨ ਦਿਲ ਹਰਾ ਹਮਾਰਾ, ਵਹ ਮਹਬਦਨ ਕਹਾਂ ਹੈ॥  
ਜ਼ਾਲਮ ਅਦਾਇ ਲੀਨੇ, ਜਾਨੁਕ ਸ਼ਰਾਬ ਪੀਨੇ।  
ਰੁਖਸਰ ਜਹਾਨ ਤਾਬਾਂ, ਵਹ ਗੁਲਬਦਨ ਕਹਾਂ ਹੈ॥  
ਜਾਲਮ ਜਮਾਲ ਖੂਬੀ, ਰੋਸ਼ਨ ਦਿਮਾਗ ਅਖਤਰ।  
ਪਰ ਚਸ਼ਤ ਜਾਂ ਜਿਗਰ ਰਾ, ਵਹ ਗੁਲਚਿਹਰ ਕਹਾਂ ਹੈ।  
ਬਾਲਮ ਬਿਦੇਸ਼ ਆਏ, ਜੀਤੇ ਜੁਆਨ ਜ਼ਾਲਮ।  
ਕਾਮਲ ਕਮਾਲ ਸੂਰਤ, ਵਹ ਗੁਲ ਚਿਹਰ ਕਹਾਂ ਹੈ॥

ਆਯੁਧਿਆ ਪੁਰੀ ਨੂੰ ਆਪਣਾ ਪਿਆਰਾ ਪ੍ਰੀਤਮ, ਦਿਲਬਰ, ਮਾਹੀ, ਢੋਲਨ ਮਿਲ ਗਿਆ, ਪਰ ਨਾਮਧਾਰੀ ਸੰਗਤ ਦਾ ਵਾਲੀ, ਪਿਆਰਾ, ਰਹਿਬਰ, ਪ੍ਰੀਤਮ, ਢੋਲਨ, ਬੁਝੇ ਹੋਏ, ਥੱਕੇ ਹੋਏ, ਨਿਰਾਸ ਦੀਪਾਂ ਦੇ ਵਿਚ ਆਪਣੇ ਦਰਸ਼ਨਾਂ ਦਾ ਤੇਲ ਪਾ ਕੇ ਪ੍ਰਕਾਸ਼ਮਈ ਕਿਉਂ ਨਹੀਂ ਕਰਦਾ ?

ਟਿਮ-ਟਿਮ ਕਰਦੇ ਕਈ ਦੀਪ ਬੁਝ ਗਏ, ਕਈਆਂ ਨੇ ਆਪਣੇ ਢੋਲਨ ਦੀ ਉਡੀਕ ਵਿਚ ਦਿਨ ਰਾਤ ਸਵਾਸ ਸਵਾਸ ਨਾਮ ਦੀ ਮਾਲਾ ਫੇਰੀ, ਤੇ ਕਈਆਂ ਨੇ ਸਿਰਫ ਦੀਨ ਦੁਨੀਆਂ ਦਾ ਤਿਆਗ ਹੀ ਨਹੀਂ ਕੀਤਾ, ਸਗੋਂ ਆਪਣੇ ਸਰੀਰ ਦਾ ਤਿਆਗ ਕਰਕੇ, ਪੁਨਰ ਜਨਮ ਧਾਰ ਕੇ, ਆਸ਼ਾਵਾਂ ਦੇ ਸੁਨਿਹਰੇ ਸੁਪਨੇ ਸਜਾਕੇ, ਆਪਣੇ ਦਿਲ ਦੀਆਂ ਧੜਕਨਾਂ ਵਿਚ ਰਾਮ ਨਾਮ ਦੀ ਰੱਟ ਲਗਾ ਲਈ। ਇਥੋਂ ਤਕ ਕਿ ਤੇਜ-ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਤੇ ਹੋਰ ਕਈ ਅਣਗਿਣਤ ਅਧਿਆਤਮਕ ਸਖਸ਼ੀਅਤਾਂ ਨੇ ਦਰਸ਼ਨਾਂ ਦੀ ਤਾਂਘ ਵਿਚ ਸਰੀਰਕ ਉਹਲਾ ਕਰ ਲਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ ਤੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਂ ਵਿਚ ਆਦਿ ਗ੍ਰੰਥ ਤੇ ਦਸਮ ਗ੍ਰੰਥ ਦੇ ਅਣਗਿਣਤ ਹੀ ਸਾਧਾਰਨ ਤੇ ਅਖੰਡ ਪਾਠਾਂ ਦਾ ਭੋਗ ਮਰਯਾਦਾ-ਪੂਰਬਕ ਪਾਂਇਆ ਗਿਆ, ਵਰਣੀਆਂ ਦਾ ਪ੍ਰਵਾਹ ਵੀ ਨਿਰੰਤਰ ਚਲਦਾ ਰਿਹਾ ਤੇ ਚਲ ਰਿਹਾ ਹੈ ਪਰ ?

ਸ੍ਰੀ ਰਾਮ ਚੰਦਰ ਜੀ ਦਾ ਬਨਵਾਸ ਤੇ ਅਯੁਧਿਆ ਪੁਰੀ ਦਾ ਵਿਛੋੜਾ ਤਾਂ ਸਿਰਫ ਚੌਦਾਂ ਸਾਲਾਂ ਵਿਚ ਹੀ ਮੁਕ ਗਿਆ, ਜਦੋਂ ਕਿ ਲੋਕਾਂ ਦੀਆਂ ਉਮਰਾਂ ਕਈ ਹਜ਼ਾਰਾਂ ਸਾਲਾਂ ਦੀਆਂ ਹੁੰਦੀਆਂ ਸਨ ਤੇ ਅਜ ਜਦੋਂ ਕਲਿਜੁਗ ਵਿਚ ਜੀਵਾਂ ਦੀ ਉਮਰ ਕੁਝ ਥੋੜੇ ਜਿਹੇ ਸਾਲਾਂ ਤਕ ਹੀ ਸੀਮਿਤ ਹੈ, ਉਸ ਤ੍ਰੇਤੇ ਦੇ ਲੋਕਾਂ ਦੇ ੧੪ ਸਾਲਾਂ ਦੇ ਵਿਛੋੜੇ ਸਾਹਮਣੇ, ਨਾਮਧਾਰੀ ਸੰਗਤ ਦਾ ਵਿਛੋੜਾ ਕਿੰਨਾ ਲੰਮਾ ਕਿੰਨਾ ਅਸਹਿਨੀਕ, ਕਿੰਨਾ ਦਰਦ ਭਰਿਆ ਤੇ ਹਰ ਨਾਮਧਾਰੀ ਦੇ ਹੋਠਾਂ ਤੇ :—

ਐ ਮੇਰੇ ਅਜਾਨਬਾਹੁ ਮੀਤ, ਕਈ ਵਾਰੀ ਬਸੰਤ ਰਿਤੂ ਆਪਣਾ ਪੂਰਨ ਹਾਰ ਸ਼ਿੰਗਾਰ ਕਰਕੇ, ਵੰਨ ਸੁਵੰਨੇ ਫੁਲਾਂ ਦੀ ਮਹਿਕ ਨੂੰ ਚਾਰੋਂ ਪਾਸੇ ਖਿਲੇਰ ਕੇ ਆਪ ਜੀ ਦੇ ਦਰਸ਼ਨਾਂ ਦੀ ਤਾਂਘ ਵਿਚ ਬਿਹਬਲ ਹੋ ਉਠੀ ਪਰ ਉਹ ਬਿਹਬਲਤਾ ਤੇ ਨਿਰਾਸਤਾ ਉੱਝ ਦੀ ਉਂਝ ਹੀ ਬਣੀ ਰਹੀ, ਐ ਮੇਰੇ ਮਧੁਰ ਬੈਨਾਂ, ਮ੍ਰਿਗ ਨਯਨਾਂ ਵਾਲੇ ਗੁਣ ਚਿਹਰ ਇਹ ਉਦਾਸੀ ਦੀ ਪਤਝੜ ਕਦੋ ਮਿਲਨ ਦੀ ਬਸੰਤ ਬਹਾਰ ਵਿਚ ਬਦਲੇਗੀ। ਐ ਸੁਤੰਤਰਤਾ ਦੇ ਮੋਢੀ ਸੁਤੰਤਰਤਾ ਲਈ ਸਭ ਕੁਝ ਨਿਛਾਵਰ ਕਰਨ ਵਾਲੇ ਰਹਿਬਰ, ਹੁਣ ਤੇ ਕਈ ਸਾਲਾਂ ਤੋਂ ਗੁਲਾਮੀ ਦੀਆਂ ਜ਼ੰਜੀਰਾਂ ਤੋਂ ਅਸੀਂ ਮੁਕਤ ਹੋ ਚੁਕੇ ਹਾਂ, ਇਹ ਸੁਤੰਤਰ ਭਾਰਤ ਦੀ ਭੂਮੀ ਆਪ ਜੀ ਦੇ ਪਵਿੱਤਰ ਚਰਨ ਕੰਵਲਾਂ ਦੀ ਛੁਹ ਪ੍ਰਾਪਤ ਕਰਨ ਨੂੰ ਬੇਕਰਾਰ ਹੋ ਰਹੀ ਹੈ।

# ਗ਼ਜ਼ਲ

**ਅਮਰੀਕ ਸਿੰਘ**

ਕਦੀ ਯਾਦ ਤੇਰੀ ਭੁਲਾਈ ਨਾ ਜਾਣੀ।
ਕਿ ਖੁਦ ਹੋਂਦ ਆਪਣੀ ਮਿਟਾਈ ਨਾ ਜਾਣੀ।

ਮਿਰੇ ਸਾਹਾਂ ਵਿਚ ਵਾਂਗ ਖੁਸ਼ਬੂ ਦੇ ਰਚਿਐਂ,
ਇਹ ਜੀਂਦੇ ਜੀ ਖ਼ੁਸ਼ਬੂ ਹਟਾਈ ਨਾ ਜਾਣੀ,

ਦਿਓ ਦੋਸਤਾਂ ਨੂੰ ਵੀ ਦਰਦਾਂ ਦੀ ਦੌਲਤ,
ਕਿ ਇਹ ਦਾਤ ਕੱਲਿਆਂ ਹੰਢਾਈ ਨਾ ਜਾਣੀ।

ਬੁੜ੍ਹਾਂ ਦੇ ਸ਼ਕੰਜੇ 'ਚ ਜਿੰਦ ਐਸੀ ਫ਼ਾਬੀ,
ਉਮਰ ਭਰ ਇਹ ਸ਼ਾਇਦ ਛੁਡਾਈ ਨਾ ਜਾਣੀ।

ਕੋਈ ਭਾਵੇਂ ਕਿਤਨੇ ਪਿਆ ਪਰਦੇ ਪਾਏ,
ਹਕੀਕਤ ਕਦੀ ਵੀ ਲੁਕਾਈ ਨਾ ਜਾਣੀ।

ਮੇਰੀ ਸੋਚ ਤੋਂ ਰਹਿ ਗਈ ਦੂਰ ਦੁਨੀਆਂ,
ਇਹ ਨਾਲ ਅਪਣੇ ਮੈਥੋਂ ਰਲਾਈ ਨਾ ਜਾਣੀ।

ਕਦਰ ਜੋ ਨਹੀਂ ਕਰਦਾ ਉਹ ਰਬ ਹੋਵੇ ਭਾਵੇਂ
ਇਹ ਧੌਣ ਉਸ ਦੇ ਸਾਹਵੇਂ ਝੁਕਾਈ ਨਾ ਜਾਣੀ।

ਭਰੀ ਸੋਜ਼ੋ ਗ਼ਮ ਦੀ ਏ ਮੇਰੀ ਕਹਾਣੀ,
ਸੁਨਾਵਾਂ ਕਿਵੇਂ ਇਹ ਸੁਣਾਈ ਨਾ ਜਾਣੀ।

ਮੇਰੀ ਗ਼ਜ਼ਲ ਸੁਣ ਕੇ ਫੜਕਦੇ ਓ ਐਵੇਂ
ਕਿ ਰਾਤ ਇਹਨਾਂ ਸੇਕਾਂ ਦੀ ਪਾਈ ਨਾ ਜਾਣੀ।

ਜਵਾਨੀ ਦੀ ਗਲ ਹੋਰ ਸੀ ਯਾਰ ਮੇਰੇ,
ਬੁਢਾਪੇ 'ਚ ਉਹ ਗਲ ਨਿਭਾਈ ਨਾ ਜਾਣੀ।

ਕਿਸੇ ਢੰਗ ਸ਼ਮਾਂ ਦਿਲ ਦੀ ਜਗਦੀ ਹੀ ਰਖਿਓ.
ਇਹ ਬੁਝ ਗਈ ਤਾਂ ਮੁੜ ਕੇ ਜਗਾਈ ਨਾ ਜਾਣੀ।

---

ਐ ਔਖੀ ਘੜੀ ਦੇ ਸਹਾਇਕ, ਪਤਿਤਪਾਵਨ, ਗਰੀਬ ਨਿਵਾਜ ਮੁਰਦਾ ਹੋਏ ਖਾਧੇ ਪੰਥ ਨੂੰ ਮੁੜ ਤੋਂ ਸੁਰਜੀਤ ਕਰਨ ਵਾਲੇ ਗਊ ਰਖਿਆ ਲਈ ਅਥਾਹ ਬਲਿਦਾਨ ਦੇ ਸੋਮੇ, ਕਲਿਜੁਗ ਵਿਚ ਸਤਿਜੁਗ ਵਰਤਾਨ ਵਾਲੇ ਬਪੂ, ਅਜ ਸਾਰੀ ਨਾਮਧਾਰੀ ਸੰਗਤ ਹਾਲ ਬਿਹਾਲ ਹੋਕੇ, ਤਰਲੇ, ਮਿੰਨਤਾਂ ਤੇ ਅਰਜ਼ੋਈਆਂ ਕਰਦੀ ਹੋਈ ਵਿਰਹ ਦੀਆਂ ਲਾਟਾਂ ਦੀ ਲਪੇਟ ਵਿਚ ਸੜਦੀ ਹੋਈ ਦਸਮ ਗ੍ਰੰਥ ਦੇ ਇਨਾਂ ਵਾਕਾਂ ਨੂੰ ਦੁਹਰਾ ਰਹੀ ਹੈ :—

ਐਸੋ ਢੋਲਨ ਕਹਾਂ ਹੈ ?
ਵਹ ਮਨਹਰਨ ਕਹਾਂ ਹੈ ?
ਵਹ ਗੁਲਚਿਹਰ ਕਹਾਂ ਹੈ ?
ਵਹ ਮਹਬਦਨ ਕਹਾਂ ਹੈ ?
ਵਹ ਗੁਲਬਦਨ ਕਹਾਂ ਹੈ ?

ਡੀ-੩੦, ਰਾਜੋਰੀ ਗਾਰਡਨ
ਨਿਊ ਦਿਲੀ—੨੭।

ਮੇਰੇ ਸਮਕਾਲੀ ਲੇਖਕ — ਪ੍ਰੇਮ ਗੋਰਖੀ

# ਕਜ਼ਾਕ ਤੇ ਸੂਰਜਮੁਖੀ

ਕਿਰਪਾਲ ਕਜ਼ਾਕ ਪੰਜਾਬੀ ਦੇ ਨਵੇਂ ਕਹਾਣੀਕਾਰਾਂ ਦੀ ਮੂਹਰਲੀ ਸਫ ਵਿਚ ਖਲੋਂਦਾ ਹੈ। ਉਹ ਪਿਛਲੇ ਲੰਮੇ ਅਰਸੇ ਤੋਂ ਕਿਰਪਾਲ ਅਵਾਰਾ ਦੇ ਨਾਂ ਥੱਲੇ ਕਹਾਣੀ ਲਿਖਦਾ ਆ ਰਿਹਾ ਸੀ ਤੇ ਹੁਣ ਕੁਝ ਵਰ੍ਹਿਆਂ ਤੋਂ ਕਜ਼ਾਕ ਨਾਂ ਨਾਲ ਸਾਡੇ ਸਾਹਵੇਂ ਆਇਆ ਹੈ।

'ਸੂਰਜਮੁਖੀ ਪੁਛਦੇ ਨੇ' ਕਜ਼ਾਕ ਦਾ ਪਹਿਲਾਂ ਕਹਾਣੀ ਸੰਗ੍ਰਹਿ ਹੈ ਜਿਸ ਨੂੰ ਆਦਿਕਾ ਪ੍ਰਕਾਸ਼ਨ ਵਾਲਿਆਂ ਨੇ ਛਾਪਿਆ ਹੈ। ਆਦਿਕਾ ਦੀਆਂ ਬਾਕੀ ਪ੍ਰਾਪਤੀਆਂ ਵਾਂਗ ਕਜ਼ਾਕ ਦੀ ਪੁਸਤਕ ਵੀ ਖੂਬਸੂਰਤ ਦਿੱਖ ਤੇ ਛਪਾਈ ਵਾਲੀ ਹੈ। ਪੁਸਤਕ ਵਿਚ ਕੁੱਲ ਕਹਾਣੀਆਂ ਦੀ ਸੰਖਿਆ ਦਸ ਹੈ।

ਨਵੀਂ ਪੰਜਾਬੀ ਕਹਾਣੀ ਵਿਚ ਕਜ਼ਾਕ ਦਾ ਆਪਣਾ ਵਖਰਾ ਸਥਾਨ ਹੈ। ਉਸ ਦੀ ਸ਼ੈਲੀ ਵੱਖਰੀ ਭਾਂਤ ਦੀ ਹੋਣ ਕਰਕੇ ਹੀ ਉਸ ਦੀ ਵਿਸ਼ੇਸ਼ ਪਹਿਚਾਣ ਬਣ ਸਕੀ ਹੈ। ਛੋਟੇ ਛੋਟੇ ਵਾਕਾਂ ਵਿਚ ਗੁੰਝਲਦਾਰ ਗੱਲਾਂ ਤੇ ਲੱਛੇਦਾਰ ਵਾਰਤਾਲਾਪ ਰਾਹੀਂ ਉਹ ਕਹਾਣੀ ਵਿਚ ਵਿਸ਼ੇਸ਼ ਤਰ੍ਹਾਂ ਦੀਆਂ ਜੁਗਤਾਂ ਵਰਤ ਕੇ ਆਪਣੀ ਗੱਲ ਕਹਿੰਦਾ ਹੈ। ਉਸ ਦੀਆਂ ਕਹਾਣੀਆਂ ਨੂੰ ਪੜ੍ਹਦੇ ਸਮੇਂ ਸਾਨੂੰ ਪੇਂਡੂ ਸਮਾਜ ਦੀਆਂ ਕੁਰੀਤੀਆਂ, ਗੁਣਾਂ ਤੇ ਪੇਂਡੂ ਲੋਕਾਂ ਦੇ ਸੁਭਾਅ ਦੇ ਭਲੀ ਭਾਂਤ ਦਰਸ਼ਨ ਹੁੰਦੇ ਹਨ।

ਕਜ਼ਾਕ ਦੀਆਂ ਸਾਰੀਆਂ ਕਹਾਣੀਆਂ ਵਿਚ ਉਸ ਦੇ ਪਾਤਰ ਆਰਥਿਕ ਮੰਦ ਵਾੜੇ ਦਾ ਸ਼ਿਕਾਰ ਹੋਏ ਇਧਰ ਉਧਰ ਭਟਕਦੇ ਅਸੀਂ ਦੇਖ ਸਕਦੇ ਹਾਂ। ਉਹ ਦੁਆਲੇ ਤੋਂ ਤੰਗ ਹਨ, ਨਫਰਤ ਵੀ ਕਰਦੇ ਹਨ ਪਰ ਆਪ ਵੀ ਉਸ ਵਿਚ ਗੁੱਸੇ ਹੋਏ ਹਨ। ਦੂਸਰਾ ਪੱਖ ਜੋ ਕਜ਼ਾਕ ਨੇ ਕਹਾਣੀਆਂ ਵਿਚ ਲਿਆ ਹੈ ਉਹ ਹੈ ਜਿਨਸੀ ਸਬੰਧ। ਸ਼ਾਇਦ ਇਹ ਕਜ਼ਾਕ ਦਾ ਦੁਖਾਂਤ ਹੈ ਕਿ ਉਹ ਕਹਾਣੀ ਦੀ ਹਰ ਸਮਸਿਆ ਨੂੰ ਸੈਕਸ ਨਾਲ ਜੋੜ ਕੇ ਗੱਲ ਨੂੰ ਸ਼ੁਰੂ ਕਰਦਾ ਹੈ। ਕਈ ਵਾਰੀ ਸਾਡੀ ਮਾਨਸਿਕ ਤਣਾਓ ਦੀ ਹਾਲਤ ਸਾਡੀ ਲੇਖਣੀ ਤੇ ਵੀ ਬਹੁਤਾ ਅਸਰ ਕਰਦੀ ਹੈ ਤੇ ਸ਼ਾਇਦ ਕਜ਼ਾਕ ਵੀ ਇਸੇ ਮਰਜ਼ ਦਾ ਸ਼ਿਕਾਰ ਹੈ।

'ਸੂਰਜ ਮੁਖੀ ਪੁਛਦੇ ਨੇ' ਸੰਗ੍ਰਹਿ ਵਿਚ ਉਸ ਦੀਆਂ ਪੰਜ ਬਿਹਤਰੀਨ ਕਹਾਣੀਆਂ ਅੰਕਤਿ ਹਨ ਜਿਹਨਾਂ ਵਿਚ ਕਿਰਨਾਂ ਦੇ ਹਾਲੀਏ, ਸੈਲਾਬ, ਪਾਣੀ ਦੀ ਕੰਧ, ਦਾਇਰੇ, ਤੇ ਕਾਲੀਆਂ ਪੌਣਾਂ ਸ਼ਾਮਲ ਹਨ।

ਪੰਜਾਬੀ ਕਹਾਣੀ ਦੇ ਖੇਤਰ ਵਿਚ ਕਜ਼ਾਕ ਦਾ ਇਹ ਸੰਗ੍ਰਹਿ ਵੱਡਮੁਲੀ ਦੇਣ ਆਖਿਆ ਜਾ ਸਕਦਾ ਹੈ ਜਿਸ ਲਈ ਆਦਿਕਾ ਪ੍ਰਕਾਸ਼ਨ ਵਧਾਈ ਦੀ ਹੱਕਦਾਰ ਹੈ।

# ਅੱਗ ਦਾ ਅਸਰ

'ਅੱਗ ਦਾ ਅਸਰ' ਗੁਰਨਾਮ ਸਿੰਘ ਦੀ ਪਹਿਲੀ ਕਾਵਿ ਸਿਰਜਣਾ ਹੈ। ਇਸ ਪੁਸਤਕ ਤੋਂ ਪਹਿਲਾਂ ਕਵਿਤਾ ਦੇ ਰਿਆਜ਼ ਖੇਤਰ 'ਚ ਉਹ ਆਪਦਾ ਦਸ ਸਾਲ ਤੋਂ ਗ੍ਰਹਿਣ ਕੀਤੇ ਅਨੁਭਵ ਵਲ ਵੀ ਸੰਕੇਤ ਕਰਦਾ ਹੈ। ਇਸ ਸੰਕੇਤ ਦੇ ਨਾਲ ਹੀ ਉਹ ਇਹ ਗੱਲ ਬੜੇ ਸਿੱਧ ਮੂੰਹ ਸਵੀਕਾਰ ਕਰਦਾ ਹੈ ਕਿ ਮੈਂ ਆਪਣੀ ਕਵਿਤਾ ਵਿਚ ਪਿਛਲੇ ਲੰਮੇ ਸਮੇਂ ਤੋਂ ਪਿਆਰ ਨੂੰ ਹੀ ਤਰਜੀਹ ਦਿਤੀ ਹੈ। ਇਕ ਪਾਸੇ ਉਹ ਪਿਆਰ ਨੂੰ ਜ਼ਿੰਦਗੀ ਦੀ ਹੀ ਨਹੀਂ ਬ੍ਰਹਿਮੰਡ ਦੀ ਹੱਦ ਤਕ ਮਿਥ ਕੇ ਗੱਲ ਕਰਦਾ ਹੈ ਪਰ ਨਾਲ ਹੀ ਸਵੈ ਵਿਰੋਧੀ ਗੱਲ ਕਰਦਾ ਹੈ ਕਿ ਪਿਆਰ ਦਾ ਆਦਿ ਜ਼ਰੂਰ ਹੈ ਪਰ ਅੰਤ ਨਹੀਂ।

ਪਰ ਮੈਂ 'ਅੱਗ ਦਾ ਅਸਰ' ਪੁਸਤਕ ਨੂੰ ਪੜ੍ਹਦਿਆਂ ਉਸ ਦੀ ਆਪੂੰ ਲਿਖੀ ਭੂਮਿਕਾ ਨੂੰ ਆਪਣੇ ਨਾਲ ਨਹੀਂ ਤੋਰਿਆ। ਲੇਖਕ ਜ਼ਿੰਦਗੀ 'ਚ ਇਕ ਹੀ ਮਸਲੇ ਨੂੰ ਕਿਉਂ ਧੁਰਾ ਬਣਾ ਕੇ ਅੱਗੇ ਤੁਰੇ। ਉਂਜ ਤਾਂ ਗੁਰਨਾਮ ਸਿੰਘ ਵੀ ਆਪਣੀ ਭੂਮਿਕਾ ਵਿਚ ਅੱਗੇ ਚਲ ਕੇ ਪਿਆਰ ਤੋਂ ਹਟ ਸਮਾਜ ਦੇ ਹੋਰ ਰਿਸ਼ਤਿਆਂ ਤੇ ਮਸਲਿਆਂ ਦੀ ਗੱਲ ਨੂੰ ਬੜੇ ਸਪਸ਼ਟ ਰੂਪ ਵਿਚ ਅਪਨਾਉਣ ਦੀ ਹਾਮੀ ਭਰਦਾ ਹੈ। ਅਤੇ ਉਸ ਦੀ ਇਹ ਗੱਲ ਜਾਂ ਸੋਚ ਮੈਨੂੰ ਚੰਗੀ ਲੱਗੀ ਹੈ। ਇਸ ਗੱਲ ਦੇ ਸਾਵਾਂ ਰਹਿ ਕੇ ਜਦੋਂ ਗੁਰਨਾਮ ਅੱਗੇ ਦੀ ਗੱਲ ਕਰੇਗਾ ਨਿਰਸੰਦੇਹ ਉਹ ਬੜੇ ਪੱਤੇ ਦੀ ਗੱਲ ਕਰੇਗਾ। ਹਾਲ ਦੀ ਘੜੀ ਤਾਂ ਉਸ ਨੇ ਪੁਸਤਕ ਵਿਚਲੀਆਂ ਬਹੁਤੀਆਂ ਕਵਿਤਾਵਾਂ ਵਿਚ ਆਪਣੀ ਮੁਹੱਬਤ, ਇਸ਼ਕ ਤੇ ਮਹਿਬੂਬਾ ਜੁਦਾਈ ਦੇ ਸੋਹਲੇ ਗਾਏ ਹਨ।

'ਚੰਦੇ ਤੇ ਰਿਸ਼ਮਾਂ' ਪੁਸਤਕ ਵਿਚਲੀ ਇਕ ਐਸੀ ਰਚਨਾ ਹੈ ਜਿਸ ਤੋਂ ਲੇਖਕ ਪਿਆਰ ਦਾ ਖਹਿੜਾ ਛਡ ਕੇ ਆਪਣੇ ਨਵੇਂ ਅਨੁਭਵ ਦੀ ਗੱਲ ਕਰਦੀ ਹੈ ਤੇ ਇੰਜ ਉਹ 'ਸਾਡੇ ਭਾਗ', 'ਉੱਤਮ ਜੋਗ', 'ਅੱਗ ਦਾ ਅਸਰ', 'ਸਾਗਰ ਦੀ ਆਦਤ,' 'ਨਾ ਤੇਰਾ-ਨਾ ਮੇਰਾ,' ਤੇ 'ਗੁਰੂ ਜੀ' ਆਦਿ ਕਵਿਤਾਵਾਂ ਵਿਚ ਸਾਨੂੰ ਆਪ ਦੇ ਹੀ ਅੰਦਾਜ਼ ਵਿਚ ਆਪਦਾ

ਅਲੱਗ ਰਾਹ ਦਰਸਾਉਂਦਾ ਹੈ।

'ਅੱਗ ਦਾ ਅਸਰ' ਗੁਰਨਾਮ ਸਿੰਘ ਦਾ ਪਲੇਠਾ ਕਾਵਿ ਸੰਗ੍ਰਹਿ ਜ਼ਰੂਰ ਹੈ ਪਰ ਉਸ ਦੀ ਕਵਿਤਾ ਵਿਚ ਤਿਖੇਰੇ ਅਨੁਭਵ ਦੀ ਛੋਹ ਹੈ, ਲੋਕਾਂ ਦਾ ਦਰਦ ਹੈ ਤੇ ਮਜ਼ਲੂਮ ਜ਼ਿੰਦਗੀ ਦੀ ਰੀਂਘਣ ਵਾਲੀ ਹਾਲਤ ਦਾ ਉਹਨੂੰ ਅਹਿਸਾਸ ਹੈ ਜਿਸ ਨੂੰ ਉਹ ਨਫਰਤ ਨਾਲ ਵੇਖਦਾ ਹੈ। ਮੈਂ ਖਿਮਾ ਵਧ ਆਪਣੇ ਅਹਿਸਾਸ ਦੀਆਂ ਰੇਖਾਵਾਂ ਨੂੰ ਸੂਹੀ ਰੰਗਤ ਪ੍ਰਦਾਨ ਕਰੇ ਤਾਂ ਕਿ ਕਵਿਤਾ ਦੇ ਖੇਤਰ ਵਿਚ ਉਸ ਦੀ ਚਾਹੁੰਦਾ ਹੋਇਆ ਗੁਰਨਾਮ ਸਿੰਘ ਨੂੰ ਸੁਝਾਅ ਕਿ ਉਹ ਆਪਣੇ ਪਹਿਲੇ ਰੰਗ ਤੋਂ ਅੱਗੇ ਪ੍ਰਾਪਤੀ ਜ਼ਿਕਰ ਗੋਚਰੀ ਬਣ ਸਕੇ।

# ਸੰਤਾਪ : ਇਕ ਨਜ਼ਰ

ਪੰਜਾਬੀ ਸਾਹਿਤਕ ਖੇਤਰ ਵਿਚ ਬਰਨਾਲਾ ਦੀਆਂ ਜ਼ਿਕਰ ਯੋਗ ਪ੍ਰਾਪਤੀਆਂ ਹਨ। ਇਥੇ ਕਵੀ ਵੀ ਹਨ ਤੇ ਕਹਾਣੀ ਲੇਖਕ ਵੀ। ਇਹਨਾਂ ਵਿਚ ਹੀ ਜੋਗਿੰਦਰ ਸਿੰਘ ਨਿਰਾਲਾ ਦਾ ਇਕ ਅੱਡਰਾ ਅਤੇ ਵਿਸ਼ੇਸ਼ ਸਥਾਨ ਹੈ। ਨਿਰਾਲਾ ਲੰਮੇ ਅਰਸੇ ਤੋਂ ਕਹਾਣੀ ਪਿੜ ਵਿਚ ਮੱਲਾਂ ਮਾਰ ਰਿਹਾ ਹੈ। ਉਹਨੇ ੬੪-੬੫ ਵਿਚ ਲਿਖਣਾ ਸ਼ੁਰੂ ਕੀਤਾ ਤੇ ਹੁਣ ਤਕ ਲਗਾਤਾਰ ਲਿਖਦਾ ਆ ਰਿਹਾ ਹੈ। ਉਸ ਨੇ ਕਹਾਣੀ ਖੇਤਰ ਵਿਚ ਆਪਣੀਆਂ ਤਿੰਨ ਪੁਸਤਕਾਂ ਦਿਤੀਆਂ ਹਨ ਜਿਹਨਾਂ ਵਿਚ 'ਸੰਤਾਪ' ਉਸ ਦੀਆਂ ਕਹਾਣੀਆਂ ਦੀ ਸੱਜਰੀ ਪੁਤਸਕ ਹੈ।

'ਸੰਤਾਪ' ਵਿਚ ਸੋਲ੍ਹਾਂ ਕਾਹਣੀਆਂ ਸ਼ਾਮਲ ਹਨ। ਇਹਨਾਂ ਕਹਾਣੀਆਂ ਨੂੰ ਪੜ੍ਹਣ ਤੋਂ ਬਾਅਦ ਆਪਾਂ ਲੇਖਕ ਦੀ ਪ੍ਰਤੀਬੱਧਤਾ, ਉਸ ਦੇ ਆਦਰਸ਼ ਤੇ ਸੇਧ ਦੇ ਬਾਰੇ ਭਲੀ ਭਾਂਤ ਜਾਣੂ ਹੋ ਜਾਂਦੇ ਹਾਂ।

ਨਿਰਾਲਾ ਅੱਗੇ ਵਧੂ ਲੇਖਕ ਹੈ। ਉਸ ਨੇ ਉਹਨਾਂ ਸਮਿਆਂ ਵਿਚ ਵਿਦਰੋਹੀ ਕਹਾਣੀ ਲਿਖੀਆਂ ਜਦੋਂ ਉਹੋ ਜਿਹਾ ਲਿਖਣ ਵਾਲੇ ਲੇਖਕਾਂ ਨੂੰ ਕਈ ਤਰ੍ਹਾਂ ਦੇ ਤਸੀਹੇ ਸਹਿਣੇ ਪਏ। ਜੋ ਲੇਖਕ ਜਾਂ ਮਨੁੱਖ ਆਪਣੇ ਆਦਰਸ਼ ਤੇ ਸੱਚ ਪ੍ਰਤੀ ਈਮਾਨਦਾਰ ਹੁੰਦਾ ਹੈ ਉਸ ਨੂੰ ਸਫਲਤਾ ਨੂੰ ਹਾਸਲ ਕਰਨਾ ਕੋਈ ਕਠਿਨ ਕੰਮ ਨਹੀਂ ਲਗਿਆ ਕਰਦਾ।

'ਨਿਰਾਲਾ' ਦੀ ਕਾਹਣੀ ਚਾਹੇ 'ਸ਼ਰੇਣੀ-ਯੁੱਧ' ਹੈ ਚਾਹੇ 'ਖੰਡਰ' ਤੇ ਚਾਹੇ 'ਤ੍ਰਿਸ਼ੰਕੂ' ਉਸ ਨੂੰ ਪੜ੍ਹਣ ਨਾਲ ਪਾਠਕ ਨੂੰ ਇਕ ਸੁਨੇਹਾ, ਸੇਧ ਤੇ ਨਵੀਂ ਕਿਰਨ ਦੇ ਦਰਸ਼ਨ ਹੁੰਦੇ ਹਨ। ਤੇ ਮੇਰੀ ਜਾਚੇ ਇਕ ਚੰਗੇ ਲੇਖਕ ਦਾ ਇਹੋ ਵੱਡਾ ਗੁਣ ਹੈ।

ਸਾਰੀਆਂ ਕਹਾਣੀਆਂ ਪੜ੍ਹਣ ਤੋਂ ਮਗਰੋਂ ਆਪਾਂ ਇਹਨਾਂ ਵਿਚਲੀਆਂ ਊਣਤਾਈਆਂ ਨੂੰ ਵੀ ਅੱਖੋਂ ਉਹਲੇ ਨਹੀਂ ਕਰ ਸਕਦੇ। ਮਸਲਨ ਕਹਾਣੀਆਂ ਵਿਚਲਾ ਨਾਇਕ ਜੋ ਅਸਲ ਵਿਚ ਲੇਖਕ ਖੁਦ ਹੀ ਕਈ ਰੂਪ ਬਦਲ ਕੇ ਸਾਡੇ ਸਾਹਮਣੇ ਆਉਂਦਾ ਹੈ ਕਈ ਥਾਈਂ ਇੰਨਾ ਆਦਰਸ਼ਵਾਦੀ ਹੋ ਜਾਂਦਾ ਹੈ ਕਿ ਉਸ ਦੀ ਸੋਚ ਪਾਠਕ ਨੂੰ ਅਖਰਨ ਲਗਦੀ ਹੈ। ਉਸਦਾ ਇਨਕਲਾਬੀ ਸੁਭਾਅ ਤੇ ਵਿਦਰੋਹ ਕਦੇ ਕਦੇ ਓਪਰਾ ਜਾਪਣ ਲਗਦਾ ਹੈ ਤਾਂ ਕਹਾਣੀ ਦੀ ਗੰਭੀਰਤਾ ਨੂੰ ਠੇਸ ਪੁੱਜਦੀ ਹੈ। ਬਹੁਤੀਆਂ ਕਹਾਣੀਆਂ ਵਿਚ ਗੁਪਤ ਮੀਟਿੰਗਾਂ, ਗੁਪਤਵਾਸ, ਅੰਦੋਲਨ, ਮੁਜ਼ਾਹਰੇ ਜਿਹੇ ਸ਼ਬਦਾਂ ਨੂੰ ਵਰਤਣ ਲੱਗਾ ਲੇਖਕ ਭਾਵੁਕ ਵੀ ਹੋ ਗਿਆ ਹੈ ਜਿਵੇਂ ਕਿ ਇਹਨਾਂ ਸ਼ਬਦਾਂ ਨਾਲ ਕਹਾਣੀ ਦੇ ਮੁੱਖ ਵਿਸ਼ੇ ਨੂੰ ਜ਼ਿਆਦਾ ਪਕਿਆਂ ਕੀਤਾ ਜਾ ਰਿਹਾ ਹੋਵੇ: ਇਸ ਸੰਦਰਭ ਵਿਚ ਆਪਾਂ ਉਸ ਕਹਾਣੀ ਦਾ ਜ਼ਿਕਰ ਕਰ ਸਕਦੇ ਹਾਂ ਜਿਸ ਦੇ ਅਧਾਰ ਤੇ ਇਸ ਪੁਸਤਕ ਦਾ ਨਾਂ ਵੀ ਰਖਿਆ ਹੈ। 'ਸੰਤਾਪ ਕਹਾਣੀ ਦਾ ਨਾਇਕ ਜੋ ਕਿ ਜਿਵੇਂ ਮੈਂ ਉਪਰ ਲਿਖਿਆ ਹੈ ਲੇਖਕ ਖੁਦ ਆਪ ਹੀ ਹੈ, ਕਹਾਣੀ ਸ਼ੁਰੂ ਕਰਦਾ ਹੈ ਕਿ ਉਹ ਇਕ ਸੋਚ 'ਚ ਗੁਹਸਿਆ ਕਿਸੇ ਵਾਪਰਨ ਵਾਲੇ ਭੈਅ ਤੋਂ ਤ੍ਰਹਿੰਦਾ ਹੈ ਕਲਪਨਾ ਵਿਚ ਉਹ ਭੈਅ ਉਸ ਨੂੰ ਵੱਖ ਵੱਖ ਰੂਪਾਂ 'ਚ ਕੁਰੇਦਦਾ ਹੈ ਅਤੇ ਮਾਨਸਿਕ ਤੌਰ ਤੇ ਉਹ ਪ੍ਰੇਸ਼ਾਨ ਸਥਿਤੀ ਵਿਚੋਂ ਗੁਜ਼ਰ ਰਿਹਾ ਹੈ। ਇਹ ਕਹਾਣੀ ਦਾ ਆਦਿ ਹੈ ਪਰ ਦੂਸਰਾ ਪੈਰਾ ਸ਼ੁਰੂ ਹੁੰਦਿਆ ਹੀ ਲੇਖਕ ਇਕ ਪਿਆਰ ਲੀਲਾ ਦਾ ਜ਼ਿਕਰ ਛੂੰਹਦਾ ਹੈ ਜੋ ਮਧਅੰਤਰ ਵਿਚ ਜਾ ਕੇ ਅਚਾਨਕ ਬੰਦ ਹੋ ਕੇ ਨਵੇਂ ਪੈਰੇ ਤੋਂ ਕਹਾਣੀ ਇਕ ਹੋਰ ਰੂਪ ਬਦਲਦੀ ਹੈ ਜਿਥੇ ਲੇਖਕ ਹੜਤਾਲ ਦੇ ਚੌਦਵੇਂ ਦਿਨ ਦਾ ਹਵਾਲਾ ਦਿੰਦਾ ਹੈ। ਇੰਜ ਇਹ ਕਹਾਣੀ ਕਾਮਿਆਂ, ਮੁਜ਼ਾਹਰਿਆਂ ਤੇ ਮੀਟਿੰਗਾਂ ਚੋਂ ਗੁਜ਼ਰਦੀ ਹੋਈ ਨਾਇਕ ਵਲੋਂ ਸੱਤਾਧਾਰੀ ਲੋਕਾਂ ਹੱਥੋਂ ਸ਼ਿਕਾਰ ਬਣਨ ਦੇ ਜ਼ਿਕਰ ਨਾਲ ਖਤਮ ਹੋ ਜਾਂਦੀ ਹੈ। ਇਹ ਕਹਾਣੀ ਪੜ੍ਹ ਕੇ ਮੈਨੂੰ ਲੱਗਾ ਹੈ ਕਿ ਜ਼ਰੂਰ ਕੰਪੋਜ਼ਿੰਗ ਵੇਲੇ ਅੱਧਾ ਭਾਗ ਕਿਤੇ ਗੁੰਮ ਹੋ ਗਿਆ ਹੈ—ਪਰ ਇੰਜ ਵੀ ਹੋ ਸਕਦਾ ਹੈ ਕਿ ਇਹ ਕੋਈ ਨਵੀਂ ਤਕਨੀਕ ਹੋਵੇ। ਪਰ ਮੇਰੇ ਖਿਆਲ ਅਨੁਸਾਰ ਇਹੋ ਜਿਹੀ ਤਕਨੀਕ ਕਹਾਣੀ ਨੂੰ ਕਹਾਣੀ ਨਹੀਂ ਰਹਿਣ ਦਿੰਦੀ ਤੇ ਖਬਰ ਬਣਾ ਦਿੰਦੀ ਹੈ।

ਨਿਰਾਲਾ ਦੀਆਂ ਕਈ ਕਹਾਣੀਆਂ ਤੋਂ ਉਸ ਦੇ ਪ੍ਰਤਿਭਾਸ਼ਾਲੀ ਲੇਖਕ ਹੋਣ ਦਾ ਪ੍ਰਮਾਨ ਮਿਲਦਾ ਹੈ। ਮੈਨੂੰ ਵੱਡੀ ਆਸ ਹੈ ਕਿ ਨਿਰਾਲਾ ਸਾਨੂੰ ਹੋਰ ਵੀ ਵਧੀਆ ਕਹਾਣੀਆਂ ਦੇਵੇਗਾ। ★

# ਪ੍ਰੋਫੈਸਰ ਕਸੇਲ ਦਾ ਨਵਾਂ ਨਾਵਲ ਪੁਸ਼ਪ-ਬਨ

—ਹਿੰਮਤ ਸਿੰਘ ਸੋਢੀ

ਕਿਰਪਾਲ ਸਿੰਘ ਕਸੇਲ 'ਵਾਰਡ ਨੰਬਰ ਦਸ' ਤੋਂ ਬਾਦ 'ਪੁਸ਼ਪ ਬਨ' ਵਿਚ ਵੀ ਇਹ ਦੱਸਣਾ ਚਾਹੁੰਦਾ ਹੈ ਕਿ ਉਸਦਾ ਹਾਲ ਕੀ ਹੈ। ਮੁਨਾਖਾ ਹੋਣ ਤੋਂ ਪੰਦਰਾਂ ਸਾਲ ਪਹਿਲਾਂ ਦੇ ਸਮੇਂ ਵਿਚ ਉਹ ਪੰਜਾਬੀ ਆਲੋਚਨਾ ਦੇ ਪਿੜ ਵਿਚ ਜੂਝਦਾ ਰਿਹਾ ਸੀ ਅਤੇ ਉਸ ਨੇ ਇਸ ਦੇ ਖਾਰੇ ਪਾਣੀਆਂ ਵਿਚ ਗੋਤੇ ਮਾਰ ਕੇ ਬਹੁ-ਮੁਲੀਆਂ ਵਸਤਾਂ ਸਾਹਿਤ ਦੇ ਵਿਦਿਆਰਥੀਆਂ ਦੇ ਸਨਮੁਖ ਲਿਆਂਦੀਆਂ ਸਨ। ਪਰ ਜਦ ਨਿਰਦਈ ਕੁਦਰਤ ਦੇ ਜ਼ਾਲਮ ਹਥਾਂ ਨੇ ਉਸਦੀਆਂ ਅੱਖਾਂ ਦੀ ਜੋਤ ਖੋਹ ਲਈ ਅਤੇ ਉਸ ਨੂੰ ਕਾਲੇ-ਸ਼ਾਹ, ਅਥਾਹ ਡੂੰਘੇ ਸਮੁਦਰਾਂ ਵਿਚ ਜਾ ਪਟਕਿਆ ਤਾਂ ਦੇਵ-ਨੇਤ ਨਾਲ, ਜਾਂ ਕਹਿ ਲਉ ਕਿ ਸੁਚੇਤ-ਨੇਤ ਨਾਲ, ਕਸੇਲ ਦੀ ਤੀਜੀ ਅੱਖ ਖੁਲ੍ਹ ਗਈ। ਜੋ ਦੋ ਅੱਖਾਂ ਦਾ ਜਾਣਾ ਸਰਾਪ (Bane) ਸੀ ਤਾਂ ਤਾਂ ਤੀਜੀ ਅੱਖ ਦਾ ਖੁਲ੍ਹਣਾ ਵਰ (Boon) ਸੀ, ਕੁਦਰਤ ਦਾ ਇਹ ਅਜੀਬ ਦਵੰਦਾਤਮਕ ਨਿਯਮ ਹੈ ਕਿ ਕਦੇ ਸਰਾਪ ਵਰ ਵਿਚ ਬਦਲ ਜਾਂਦਾ ਹੈ: ('Bane is turned into Boon') ਅਤੇ ਕਦੇ ਸਰਾਪ ਵਰ ਵਿਚ।

ਪੈਂਤੀ ਸਾਲ ਤੱਕ (੧੯੨੮-੬੩) ਜਿਸ ਬੰਦੇ ਨੇ ਖੁਲ੍ਹੀਆਂ ਅੱਖਾਂ ਨਾਲ ਜਗਤ ਦੀ ਬਾਹਰਮੁਖਤਾ ਨੂੰ ਮਾਣਿਆ ਹੋਵੇ, ਐਨਾ ਕੁਝ ਪੜ੍ਹਿਆ-ਲਿਖਿਆ ਹੋਵੇ, ਕਲਾ ਦੇ ਕਿਸੇ ਇਕ ਖੇਤਰ ਵਿਚ ਮੁਹਾਰਤ ਹਾਸਲ ਕਰਕੇ ਨਾਮਣਾ ਵੀ ਖੱਟਿਆ ਹੋਵੇ; ਫੇਰ ਭਰ-ਜਵਾਨੀ ਵਿਚ ਅਜਿਹੇ ਪ੍ਰਤਿਭਾਸ਼ੀਲ ਦੀਆਂ ਅੱਖਾਂ ਦੀ ਜੋਤ ਜਾਂਦੀ ਰਹੇ, ਤਾਂ ਮਾਨਸਕ ਤੌਰ ਤੇ ਉਸਦਾ ਕੀ ਹਾਲ ਹੁੰਦਾ ਹੋਵੇਗਾ ? ਬਾਹਰ ਦੇ ਸੰਸਾਰ ਨਾਲੋਂ ਉਸਦਾ ਨਾਤਾ ਇਕ-ਦਮ ਤਾਂ ਟੁਟ ਨਹੀਂ ਸਕਦਾ, ਪਰ ਅੰਦਰ ਦੇ ਸੰਸਾਰ ਨਾਲ ਨਾਤਾ ਇਕ-ਦਮ ਜੁੜਨਾ ਸ਼ੁਰੂ ਹੋ ਜਾਂਦਾ ਹੈ। ਇਹ ਵੀ ਇਕ ਅਜੀਬ ਦਵੰਦਾਤਮਕ ਵਿਧੀ (Dialectical Process) ਹੈ। 'ਪੁਸ਼ਪ ਬਨ' ਦੇ ਇਕ ਨਾਇਕ ਜੋਨਸਨ ਵਾਂਗ ਇਕ ਸਮਾਜ-ਸੇਵਕ ਹੁੰਦਾ ਹੋਇਆ ਵੀ ਉਹ ਨੇਤਰ-ਹੀਣ ਹੋ ਜਾਣ ਉਤੇ ਮਰਨ ਦੀ ਗੱਲ ਸੋਚਦਾ ਹੈ: 'ਨਹੀਂ ਪਾਪਾ, ਹੁਣ ਮੇਰਾ ਜ਼ਿੰਦਾ ਰਹਿਣ ਨੂੰ ਜੀ ਨਹੀਂ ਕਰਦਾ। ਮੈਨੂੰ ਸਭ ਕੁਝ ਵਿਅਰਥ ਜਾਪਣ ਲਗ ਪਿਆ ਹੈ। ਇਸ ਸੰਸਾਰ ਵਿਚ ਹੁਣ ਮੇਰਾ ਕੋਈ ਭਵਿਖ ਬਾਕੀ ਨਹੀਂ। ਮੈਨੂੰ ਜ਼ਿੰਦਗੀ ਇਕ ਪਹਾੜ ਲਗਦੀ ਹੈ।' (ਪੰਨਾ ੬੩)

ਪਰ ਸ੍ਰੀਮਤੀ ਕਲੱਬਵਾਲਾ ਯਾਦਵ ਜਹੀ ਸਮਾਜ-ਸੁਧਾਰਕ ਤੇ ਵਿਕਲਾਂਗਾਂ ਦੀ ਸਹਾਇਕ ਦੀ ਪ੍ਰੇਰਨਾ ਅਤੇ ਪਿਤਾ ਡੇਵਿਡ ਦੀ ਸਿਆਣਪ ਸਦਕਾ ਜੋਨਸਨ ਵਿਚ ਮੁੜ ਜੀਵਨ ਲਈ ਉਤਸ਼ਾਹ ਪੈਦਾ ਹੁੰਦਾ ਹੈ (੧੦੩); ਫੇਰ ਇਕ ਵੇਰ, ਜਲਦੀ ਹੀ ਬਾਦ, ਜਦ ਉਹ ਆਪਣੇ ਇਲਾਜ ਲਈ ਜਾ ਰਿਹਾ ਹੁੰਦਾ ਹੈ ਤਾਂ ਚਲਦੀ ਗੱਡੀ ਵਿਚੋਂ ਬਾਹਰ ਛਲਾਂਗ ਲਗਾਉਣ ਨੂੰ ਉਸਦਾ ਦਿਲ ਮਚਲਦਾ ਹੈ (੧੦੫); ਅਜਿਹੇ ਸੋਕੇ ਤੇ ਡੋਬੇ ਇਕ ਮੁਨਾਖੇ ਇਨਸਾਨ ਦੇ ਦਿਲ ਵਿਚ ਪੈਦਾ ਹੋਣੇ ਕੁਦਰਤੀ ਤੇ ਲਾਜ਼ਮੀ ਹਨ। ਧਰਮਪਾਲ (ਇਕ ਹੋਰ ਨੇਤਰਹੀਣ) ਦੀ ਪਤਨੀ ਸੰਤੋਸ਼ ਜੋ ਉਸ ਨੂੰ 'ਜੀ' 'ਜੀ' ਕਹਿੰਦੀ ਨਹੀਂ ਸੀ ਥਕਦੀ, ਜੇ ਕਦੇ ਕੁਝ ਅੱਕ ਕੇ ਜਾਂ ਭੁਲੇਖੇ ਨਾਲ ਹੀ ਉਸਨੂੰ 'ਬਾਬਾ' ਜਾਂ 'ਨਹੀਂ, ਬਾਬਾ' ਕਹਿ ਦੇਂਦੀ ਹੈ ਤਾਂ ਧਰਮਪਾਲ ਦੇ ਮਨ ਉਤੇ ਇਸ ਨਿਰਬਲ ਜਹੇ ਸ਼ਬਦ ਦੀ ਵੀ ਸੱਟ ਲਗਦੀ ਹੈ, ਭਾਵੇਂ ਇਹ ਸੱਟ ਵੀ ਉਸ ਨੂੰ ਇਕ ਮਿਠੀ ਜਿਹੀ ਦਰਦ ਹੀ ਪਰਤੀਤ ਹੁੰਦੀ ਹੈ।

ਨਾਵਲ ਵਿਚ ਤੀਸਰਾ ਮੁਖ ਨੇਤਰਹੀਣ ਪਾਤਰ ਖੁਦ ਕਿਰਪਾਲ ਸਿੰਘ ਕਸੇਲ ਹੈ ਜੋ ਇਸ 'ਨਾਵਲ-ਨੁਮਾ ਜੀਵਨੀ (Novel like biography) ਜਾਂ 'ਜੀਵਨੀ-ਪਰਕ ਨਾਵਲ' (Biographical Novel) ਦਾ ਕਰਤਾ ਵੀ ਹੈ ਅਤੇ ੧੯੬੨ ਤੋਂ ੧੯੭੨ ਤੱਕ ਦੇ ਆਪਣੇ ਦਸ ਸਾਲ ਦੇ ਮੁਨਾਖਾ ਜੀਵਨ ਦਾ ਸਰਵੇ ਆਪਣੀ ਅਭਲਾਖਾ ਤੇ ਅਹਿਸਾਸਾਂ ਨੂੰ ਮੁਖ ਰਖ ਕੇ ਆਪਣੀਆਂ ਸਫਲਤਾਵਾਂ ਤੇ ਵਿਫਲਤਾਵਾਂ ਨੂੰ ਦਰਸਾਉਂਦਾ ਹੋਇਆ, ਕਰਦਾ ਹੈ। ਇਸ ਸਰਵੇ ਵਿਚ ਇਤਿਹਾਸਮੁਖਤਾ (Historiography) ਨੂੰ ਵੀ ਪਿਛੋਕੜ ਵਿਚ ਰਖਿਆ ਗਿਆ ਹੈ ਜਿਸਦੇ 'ਇਨਫਰਾ-ਸਟਰਕਚਰ' (Infra-Structure) ਵਿਚ 'ਪ੍ਰੀਤ ਲੇਖਕ' (ਗੁਰਬਖਸ਼ ਸਿੰਘ), ਸੰਤ ਚਕਰਵਰਤੀ, ਨਾਮਧਾਰੀ ਬਾਬਾ ਪ੍ਰਤਾਪ ਸਿੰਘ, ਬਾਬਾ ਜਗਜੀਤ ਸਿੰਘ, ਭੈਣੀ ਸਾਹਿਬ,

ਗੁਰਦੁਆਰਾ ਰੇਰੂ ਸਾਹਿਬ, ਰਾੜਾ ਸਾਹਿਬ, ਆਲਮਗੀਰ ਦੀ ਵਡਿਆਈ; ਪੰਜਾਬ ਦਾ ਮੁਖ ਮੰਤਰੀ ਗੁਰਮਖ ਸਿੰਘ ਮੁਸਾਫਰ, ਪ੍ਰਧਾਨ ਮੰਤਰੀ ਇੰਦਰਾ ਗਾਂਧੀ, ਰਾਸ਼ਟਰਪਤੀ ਰਾਧਾ ਕ੍ਰਿਸ਼ਨਨ ਜਿਨ੍ਹਾਂ ਵਲ ਕਸੇਲ ਨੇ ਸਹਾਇਤਾ ਲਈ ਬਿਨੇ-ਪੱਤਰ ਲਿਖੇ; 'ਨਗਰ ਨਿਰਮਾਨ ਸੰਘ' ਦੇ ਪ੍ਰਧਾਨ (ਸ਼ਾਇਦ ਮੁਬਾਰਕ ਸਿੰਘ) ਅਤੇ ਮੁਸਾਫਰ ਜੀ ਨੂੰ ਉਹ ਆਪ ਵੀ ਮਿਲਿਆ । ਏਸੇ ਤਰ੍ਹਾਂ ਰਾਸ਼ਟਰਪਤੀ ਦੇ 'ਸੈਨਿਕ ਸਹਾਇਕ' (ਕਰਨਲ ਨਰਿੰਦਰ ਪਾਲ ਸਿੰਘ) ਨੇ ਵੀ ਉਸ ਨਾਲ ਹਮਦਰਦੀ ਜਤਾਉਣ ਲਈ ਕੁਝ ਤੁਛ ਜਹੀ ਰਕਮ ਰਾਸ਼ਟਰਪਤੀ ਫੰਡ ਵਿਚੋਂ ਭਜਵਾਈ ਜੋ ਲੇਖਕ ਨੇ ਸਾਊਪੁਣੇ ਵਾਲੀ ਨਰਮਾਈ ਨਾਲ ਵਾਪਸ ਕਰ ਦਿਤੀ; ਉਸ ਸਮੇਂ ਚਲ ਰਹੀ ਪੰਜਾਬੀ ਸੂਬਾ ਲਹਿਰ ਤੇ ਇਸ ਦੇ ਦੋ ਪਿਤਾਮਿਆਂ ਦਾ ਜ਼ਿਕਰ ਵੀ ਹੈ । 'ਛੋਟਾ ਸੰਤ' ਬੜੀ ਹਮਦਰਦੀ ਨਾਲ ਲੇਖਕ-ਨਾਇਕ ਦੀ 'ਤਕਲੀਫ' ਸੁਣਦਾ ਹੈ ਅਤੇ ਫੇਰ ਉਸ ਨੂੰ ਬਿਨੇ-ਪੱਤਰ ਲਿਖਕੇ ਦੇ ਜਾਣ ਲਈ ਕਹਿੰਦਾ ਹੈ । ਸਾਡੀ ਨੌਕਰ-ਸ਼ਾਹੀ, ਦਫਤਰ ਸ਼ਾਹੀ ਅਤੇ ਅਫਸਰ ਸ਼ਾਹੀ ਉਤੇ ਪਰੋਖ ਰੂਪ ਵਿਚ ਵੱਡੇ ਵਿਅੰਗ ਵੀ ਹਨ । ਮੁਖ ਮੰਤਰੀ, ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਪਾਸ ਕੀਤੀਆਂ ਗਈਆਂ ਬੇਨਤੀਆਂ ਦਾ ਕੋਈ ਹੁੰਗਾਰਾ ਤੱਕ ਨਹੀਂ ਮਿਲਦਾ । ਰਾਸ਼ਟਰਪਤੀ ਵਲੋਂ ਦੋ ਸੌ ਰੁਪਏ ਦੀ ਤੁਛ ਜਹੀ ਰਕਮ ਇਸ ਲਈ ਆ ਗਈ ਸੀ, ਕਿਉਂਕਿ ਉਸ ਦਾ ਸੈਨਿਕ ਸਹਾਇਕ ਲੇਖਕ ਦਾ ਜਾਣਕਾਰ ਸੀ ਅਤੇ ਉਸ ਨਾਲ 'ਹਮਦਰਦੀ' ਰਖਦਾ ਸੀ । ਜਦ ਪੰਜਾਬ ਦੇ ਡਾਇਰੈਕਟਰ 'ਪੁਨਰਵਾਸ' ਨੂੰ ਇਸ ਯੋਗ ਪ੍ਰੋਫੈਸਰ ਦੀਆ ਸੇਵਾਵਾਂ ਦਾ ਲਾਭ ਉਠਾਉਣ ਲਈ ਬੇਨਤੀ ਕੀਤੀ ਗਈ ਤਾਂ ਉਹ ਉਸ ਨੂੰ ਪੂਰੀ ਤਨਖਾਹ ਦੇਣ ਲਈ ਤਿਆਰ ਨਹੀਂ ਸਨ, ਸਗੋਂ ਇਕ ਮਾਮੂਲੀ ਇਨਸਪਕਟਰ ਦੀ ਤਨਖਾਹ ਦੇਣੀ ਚਾਹੁੰਦੇ ਸਨ । ਬੜੀਆਂ ਟੱਕਰਾਂ ਮਾਰਨ ਉਪਰੰਤ ਹੀ ਲੇਖਕ-ਨਾਇਕ ਨੂੰ ਭਾਸ਼ਾ ਵਿਭਾਗ ਵਿਚ 'ਡੈਪੂਟੇਸ਼ਨ' ਉਤੇ ਲਿਆ ਗਿਆ ।

ਮਦਰਾਸ ਵਿਚ ਕਾਮਰਾਜ ਮੁਖ ਮੰਤਰੀ ਸੀ ਜਦ ਪ੍ਰਧਾਨ ਮੰਤਰੀ ਇੰਦਰਾ ਗਾਂਧੀ 'ਸੇਵਾ ਸਮਾਗਮ' ਦਾ ਉਦਘਾਟਨ ਕਰਨ ਆਈ; ਮਹਾਨ ਦੇਸ਼ ਦੇ ਮਹਾਨ ਨੇਤਾਵਾਂ, ਗਾਂਧੀ ਤੇ ਨਹਿਰੂ ਦੇ ਆਦਰਸ਼ਕ ਸੁਪਨੇ; ਅਮਰੀਕਾ ਵਲੋਂ ਪੀ. ਐਲ ੪੮੦ ਦੇ ਅਧੀਨ ਸਹਾਇਤਾ, ਮਿਸ਼ਨਰੀਆਂ ਦੀ ਸਮਾਜ ਸੇਵਾ, ਲੁਧਿਆਣੇ ਦੇ ਮਿਸ਼ਨਰੀ ਹਸਪਤਾਲ ਤੇ ਉਸਦੇ ਅਧੀਨ ਵਿਕਲਾਂਗਾਂ ਨੂੰ ਕੰਮ ਸਿਖਾਉਣ ਦੇ ਪ੍ਰਾਜੈਕਟ, ਪੀ. ਐਲ ੪੮੦ ਸਕੀਮ ਦਾ ਬੰਦ ਹੋਣਾ ! ਕ੍ਰਿਸਟੋਫਰ ਮਿਸ਼ਨ ਲਈ ਪਛਮੀ ਜਰਮਨੀ ਤੋਂ ਸਹਾਇਤਾ ; ਬੰਗਲਾ ਦੇਸ਼ ਦੀ ਲੜਾਈ; ਰਾਜਸੀ-ਇਤਿਹਾਸ ਅਤੇ ਸਮਾਜਕ-ਇਤਿਹਾਸ ਦੇ ਅਜਿਹੇ ਨਿੱਕੇ-ਮੋਟੇ ਛਿਟੇ ਸਵੈ-ਜੀਵਨੀ-ਪਰਕ ਨਾਵਲ ਦੇ ਕਥਾਨਕ ਵਿਚ ਮਿਲਦੇ ਹਨ । ਭਾਵੇਂ ਦੇਸ਼ ਦੀ ਮਹਾਨ ਪ੍ਰੰਪਰਾ ਅਤੇ ਇਸ ਦੇ ਮਹਾਨ ਨੇਤਾਵਾਂ ਦਾ ਗੁਣ-ਗਾਨ ਵੀ ਮਿਲਦਾ ਹੈ, ਪਰ ਕਠੋਰ ਵਾਸਤਵਿਕਤਾ ਦਾ ਪਤਾ ਉਸ ਸਮੇਂ ਲਗਦਾ ਹੈ ਜਦ ਪ੍ਰਧਾਨ ਮੰਤਰੀ ਜਾਂ ਪੰਜਾਬ ਦੇ "ਬਜ਼ੁਰਗ ਸਾਹਿਤਕਾਰ" ਮੁਖ ਮੰਤਰੀ ਨੂੰ ਲਿਖੀਆਂ ਗਈਆਂ ਚਿਠੀਆਂ ਦਾ ਜਵਾਬ ਤੱਕ ਨਹੀਂ ਆਉਂਦਾ ਅਤੇ ਭਾਸ਼ਾਈ ਸੂਬੇ ਲਈ ਚਲ ਰਹੇ ਅੰਦੋਲਨ ਦਾ ਛੋਟਾ ਪਿਤਾਮਾ ਸਿਰਫ 'ਬਿਨੇ-ਪੱਤਰ' ਲਿਖ ਕੇ ਦੇ ਜਾਣ ਲਈ ਕਹਿ ਕੇ ਮੁੜ ਵਾਤ ਨਹੀਂ ਪੁਛਦਾ । ਇਸ ਦੇ ਉਲਟ ਵਿਕਲਾਂਗਾਂ, ਅਨਾਥਾਂ, ਸਤਾਈਆਂ ਹੋਈਆਂ ਇਸਤਰੀਆਂ ਦੀ ਮਦਦ ਕਰਨ ਵਾਲੀਆਂ ਸੰਸਥਾਵਾਂ, ਹਸਪਤਾਲ, ਸ਼ਿਸ਼ੂ-ਆਸ਼ਰਮ, ਸਮਾਜ-ਸੇਵੀ ਡਾਕਟਰ, ਮਿਸ਼ਨਰੀ, ਅੰਤਰ-ਰਾਸ਼ਟਰੀ ਮਾਨਵੀ ਸਮਾਜ ਸੇਵਾਵਾਂ ਦੇ ਪ੍ਰਤੀਨਿਧ, ਭਾਰਤੀ ਸਮਾਜ ਸੇਵਾ ਸੰਘ ਦੀ ਪ੍ਰਧਾਨ ਕਲਥ-ਵਾਲਾ ਯਾਦਵ, ਬਾਬਾ ਕਲਸੀਆ ਜਹੇ ਉਦਮੀ ਮਾਨਵਤਾ-ਵਾਦੀ, ਡਾ: ਰੈਂਬੋ ਤੇ ਗਿਆਨੀ ਲਛਮਣ ਸਿੰਘ ਗੰਧਰਭ (ਨੇਤਰਹੀਣ) ਜਹੇ ਪਰਉਪਕਾਰੀ ਅਜਿਹੇ ਵਿਅਕਤੀ ਹਨ ਜੋ ਆਪਣੇ ਆਪ ਵਿਚ ਹੀ ਸੰਸਥਾਵਾਂ ਹਨ ਅਤੇ ਅਜਿਹੀਆਂ ਸੰਸਥਾਵਾਂ ਜਿਨ੍ਹਾਂ ਦੀ ਆਤਮਾ ਅਜਿਹੇ ਮਨੁਖ-ਹਿਤੈਸੀ ਲੋਕ ਹਨ । ਇਸ ਦੇ ਵਿਪ੍ਰੀਤ ਸਾਡੇ ਦੇਸੀ ਡਾਕਟਰ, ਸਰਕਾਰੀ ਸੰਸਥਾਵਾਂ, ਨੌਕਰਸ਼ਾਹੀ ਦੇ ਕਰਿੰਦੇ ਮਨੁਖੀ ਹਮਦਰਦੀ ਤੋਂ ਕੋਰੇ ਤੇ ਸਖਣੇ ਹਨ ।

ਇਸ ਤਰ੍ਹਾਂ ਦੇਸ਼ ਦੇ ਦਸ ਸਾਲ ਦੇ ਸਮਕਾਲੀ ਪ੍ਰਸੰਗ ਨੂੰ ਮੁਖ ਰਖਦੇ ਹੋਏ ਕਿਰਪਾਲ ਸਿੰਘ ਕਸੇਲ ਨੇ ਆਪਣੇ ਤੋਂ ਛੁਟ ਤਿੰਨ ਹੋਰ ਨੇਤਰਹੀਣ ਮਾਨਵਤਾਵਾਦੀਆਂ (ਪੰਜਾਬ ਦੇ ਇਕ ਬਨਸਪਤੀ-ਵਿਗਿਆਨੀ ਧਰਮਪਾਲ, ਮਦਰਾਸ ਦੇ ਈਸਾਈ ਅਫਸਰ ਜੌਨਸਨ ਤੇ ਇਕ ਧਾਰਮਕ ਆਤਮਾ (ਗਿਆਨੀ ਗੰਧਰਭ) ਦੀ ਗਤੀ-ਵਿਧੀ ਦਾ ਵੇਰਵਾ ਦੇਂਦੇ ਹੋਏ ਇਹ ਦੱਸਣ ਦਾ ਜਤਨ ਕੀਤਾ ਹੈ ਕਿ ਜੋ 'ਮੁਬਿਲਿਟੀ ਸਟਿਕ' (ਅੰਨ੍ਹੇ ਦੀ ਡੰਗੋਰੀ) ਪਿਛੇ ਇਕ ਨੇਤਰਹੀਣ ਹੁੰਦਾ ਹੈ ਤਾਂ ਉਸ ਨੇਤਰਹੀਣ ਦੇ ਮਨ ਅੰਦਰ ਕਿਹੋ ਜਿਹਾ 'ਸੰਸਾਰ' (Realm) ਹੁੰਦਾ ਹੈ । ਇਸ ਅੰਤਰੀਵ ਮੰਡਲ ਦੀ ਦਿਗ-ਦਰਸ਼ਕ ਇਕ ਮਹਾਨ ਆਦਰਸ਼ਵਾਦੀ ਆਤਮਾ ਦੇ ਨਿਸ਼ਚੇ ਦੀ ਪਕਿਆਈ ਹੋ ਸਕਦੀ ਹੈ —ਤੇ ਇਸ ਤਰ੍ਹਾਂ ਦਾ ਇਕ 'ਮੁਨਾਖਾ' ਸੌ ਸੁਜਾਖਿਆਂ ਉਤੇ ਭਾਰੂ ਤੇ ਉਹਨਾਂ ਦਾ ਨਿਰਦੇਸ਼ਕ ਹੋ ਸਕਦਾ ਹੈ ।

ਕਿਰਪਾਲ ਸਿੰਘ ਕਸੇਲ ਆਪਣੀ ਬੌਧਿਕ ਨਿਮਰਤਾ ਦੇ

ਕਾਰਨ ਜੋ ਕੁਝ ਲੇਖਕ-ਨਾਇਕ ਕਸੇਲ ਦੇ ਤੌਰ ਤੇ ਕਹਿ ਜਾਂ ਕਰ ਨਹੀਂ ਸੀ ਸਕਦਾ, ਉਹ ਧਰਮਪਾਲ, ਜੈਨਸਨ ਤੇ ਗੰਦਰਭ ਰਾਹੀਂ ਕਹਿ ਤੇ ਕਰ ਗਿਆ ਹੈ। ਪਰ ਜੈਨਸਨ ਤੇ ਉਸ ਦੇ ਪਰਵਾਰ ਦੇ ਜੀਆਂ, ਜਿਵੇਂ ਉਸਦੇ ਪਿਤਾ ਡੇਵਡ ਦੀ ਸਿਆਣਪ, ਮਾਂ ਦੀ ਮਮਤਾ, ਭਰਾ ਤੇ ਭਰਜਾਈ ਅਤੇ ਸਹਾਇਕ ਸੁੰਦਰਮ ਨਾਲ ਸਬੰਧ, 'ਸੇਵਾ ਸਮਾਜਮ', ਇਕ ਇਕ ਕਰਕੇ ਤਿੰਨ ਮੰਗਣੀਆਂ ਹੋਣੀਆਂ ਤੇ ਇਹਨਾਂ ਦਾ ਟੁਟਣਾ, ਆਖਰ ਚੌਥੀ ਨਾਲ ਸ਼ਾਦੀ, ਮਦਰਾਸ ਤੋਂ ਪੰਜਾਬ ਵਿਚ ਆ ਕੇ ਵੱਸਣਾ; ਯਾਦਵ ਤੇ ਰੈਂਬੋ, ਕਸੇਲ ਤੇ ਗੰਧਰਭ ਨਾਲ ਸਬੰਧ—ਨਾਵਲ ਦੇ ਕਥਾਨਕ ਦਾ ਮੁਖ ਧੁਰਾ ਹੈ। ਊਸ਼ਾ ਮਾਸਟਰਨੀ, ਕੌਸ਼ਲਿਆ ਨੌਕਰਾਣੀ, ਪ੍ਰਭਾ ਤੇ ਕਸਤੂਰੀ ਜਹੀਆਂ ਸਤਾਈਆਂ ਹੋਈਆਂ ਔਰਤਾਂ ਦਾ ਪੁਨਰਵਾਸ ਅਤੇ ਧਰਮਪਾਲ, ਕਸੇਲ, ਗੰਦਰਭ, ਰੈਂਬੋ, ਸੰਤ ਚਕਰਵਰਤੀ ਆਦਿ ਨਿਕੇ ਕਥਾਨਕ, ਇਸ ਤਰ੍ਹਾਂ ਪਰਤੀਤ ਹੁੰਦਾ ਹੈ ਜਿਵੇਂ ਯਾਂਤ੍ਰਿਕ ਢੰਗ ਨਾਲ ਮੁਖ ਕਥਾਨਕ ਨਾਲ ਜੋੜੇ ਗਏ ਹੋਣ। ਪਰ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਇਹ ਤਕਨੀਕ ਦੇ ਪੱਖੋਂ ਇਹ ਨਾਵਲ ਨਹੀਂ ਸਗੋਂ 'ਸਵੈ-ਜੀਵਨੀ-ਪਰਕ ਨਾਵਲ' ਹੈ—ਜਿਸ ਦਾ ਮੁਖ ਉਦੇਸ਼ ਕਰਤਾ-ਦਵਾਰਾ ਆਪਣੇ ਅੰਦਰਲੇ ਮੰਡਲ ਦੇ ਦਰਸ਼ਨ ਕਰਵਾਉਣਾ ਹੈ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਅਜਿਹਾ ਕਰਨ ਸਮੇਂ ਨਾਵਲ ਉਤੇ ਸੁਕਲਪਣਾ ਦੀ ਥਾਂ ਵਿਦਵਤਾ ਦਾ ਭਾਰ ਵਧੇਰੇ ਪਿਆ ਹੋਇਆ ਹੈ। ਇਸਦਾ ਕਾਰਨ ਸ਼ਾਇਦ ਇਹ ਹੋਵੇ ਕਿ ਲੇਖਕ ਨੇ ਜੀਵਨ ਦਾ ਇਕ ਵੱਡਾ ਭਾਗ ਵਿਦਵਾਨ ਸਮਾਲੋਚਕ ਦੇ ਤੌਰ ਤੇ ਬਿਤਾਇਆ ਹੈ। ਪਰ ਇਸ ਦਾ ਵੀ ਕੁਝ ਨਾ ਕੁਝ ਲਾਭ ਸਿਆਣੇ ਪਾਠਕਾਂ ਨੂੰ ਹੋ ਜਾਂਦਾ ਹੈ। ਕਾਰਲ ਮਾਰਕਸ ਦੇ ਇਸ ਸਿਧਾਂਤ ਨੂੰ ਕਿ 'ਕਾਮ' ਉਤੇ 'ਅਰਥ' ਦੀ ਪਰਮੁਖਤਾ ਹੁੰਦੀ ਹੈ ਜਿਸ ਤਰ੍ਹਾਂ ਗੋਰਕੀ ਦੀ ਇਕ ਕਹਾਣੀ ਦਾ ਹਵਾਲਾ ਦੇ ਕੇ ਸਮਝਾਇਆ ਗਿਆ ਹੈ, ਇਸ ਨਾਲੋਂ ਹੋਰ ਚੰਗੀ ਤਰ੍ਹਾਂ ਇਸ ਵਿਸ਼ੇ ਉਤੇ ਲਿਖੀ ਹੋਈ ਕੋਈ ਰਚਨਾ ਸ਼ਾਇਦ ਨਾ ਹੀ ਸਮਝਾ ਸਕੇ।

ਨਾਵਲ ਵਿਚ ਕਿਤੇ ਕਿਤੇ ਲੰਮੇ ਸੰਬੋਧਨੀ ਭਾਸ਼ਨਾਂ ਜਾਂ ਸਥਾਨਾਂ ਦਾ ਜੋ ਵੇਰਵਾ ਦਿਤਾ ਗਿਆ ਹੈ, ਉਹ ਜ਼ਰੂਰ ਸੰਕੋਚਿਆ ਜਾ ਸਕਦਾ ਸੀ। ਬੋਦੀ ਗਾਲਪਨੇਕ ਨਾਲੋਂ ਵਧ, ਬੋਧਕ ਸੁਰ ਦੀ ਹੈ।

ਪ੍ਰੋ: ਕਿਰਪਾਲ ਸਿੰਘ ਕਸੇਲ ਨੇ "ਵਾਰਡ ਨੰਬਰ ਦਸ" ਅਤੇ "ਪੁਸ਼ਪ ਬਨ" ਦੇ ਰੂਪ ਵਿਚ ਸਵੈ-ਜੀਵਨੀ ਕੇਂਦਰਤ ਨਾਵਲ ਲਿਖੇ ਹਨ ਉਹਨਾਂ ਵਿਚ ਸਾਨੂੰ ਨੇਤਰਹੀਣ ਸੂਰਮਿਆਂਦੀ ਭਾਵਨਾ, ਕਲਪਣਾ ਤੇ ਸਿਰਜਣਾ ਦੇ ਦਰਸਨ ਹੁੰਦੇ ਹਨ।

ਇਹ ਪੁਸਤਕ ਅਮਰਜੀਤ ਸਾਹਿਤ ਪ੍ਰਕਾਸ਼ਨ, ਸੋਵਾ, ਬਾਦੀ ਗੇਟ, ਪਟਿਆਲਾ ਵਲੋਂ ਪ੍ਰਕਾਇਤ ਕੀਤੀ ਗਈ ਹੈ।

# ਸ. ਤਰਸੇਮ ਦੀ ਕਹਾਣੀ ਇੱਕ ਆਲੋਚਨਾਤਮਕ-ਅਧਿਐਨ

—ਡਾ. ਅਮਰ-ਕੋਮਲ

ਪੰਜਾਬੀ ਕਹਾਣੀ ਦੇ ਨਵੀਂ ਪੀੜੀ ਦੇ ਪਰਮੁੱਖ ਕਹਾਣੀਕਾਰਾਂ ਵਿਚ ਜਸਵੰਤ ਸਿੰਘ ਵਿਰਦੀ, ਪ੍ਰੇਮ ਪ੍ਰਕਾਸ਼, ਗੁਰਬਚਨ ਭੁਲਰ, ਵਰਿਆਮ ਸੰਧੂ, ਰਘਬੀਰ ਢੰਡ, ਰਾਮ ਸਰੂਪ ਅਣਖੀ, ਮੋਹਨ ਭੰਡਾਰੀ, ਪ੍ਰੇਮ ਗੋਰਖੀ, ਤੇਜਵੰਤਮਾਨ, ਮੁਖਤਾਰ ਗਿੱਲ, ਸ਼ਮਸ਼ੇਰ-ਸੰਧੂ, ਬਲਦੇਵ ਸਿੰਘ, ਅਤਰ ਜੀਤ, ਸੁਖਜੀਤ ਭੱਠਲ, ਨੱਛਤਰ, ਜੋਗਿੰਦਰ ਨਿਰਾਲਾ, ਜਸਬੀਰ ਭੁਲਰ, ਇੰਦਰ ਸਿੰਘ ਖਾਮੋਸ਼, ਕੇ. ਐਲ ਗਰਗ, ਹਰਪਾਲਜੀਤ ਪਾਲੀ, ਹਮਦਰਦ ਵੀਰ ਨੌਸ਼ਹਿਰਵੀ, ਕਸ਼ਮੀਰ ਪੰਨੂ, ਖਾਲਿਦ ਹੁਸੈਨ, ਗੁਰਦੇਵ ਰੁਪਾਣਾ, ਗੁਰਮੇਲ ਮਡਾਹੜ, ਗੁਲਚੁਹਾਨ, ਕਿਰਪਾਲ ਕਜ਼ਾਕ, ਚੰਦਨ-ਨੇਗੀ, ਜਰਨੈਲ ਪੁਰੀ, ਬਚਿੰਤ ਕੌਰ, ਸੁਖਵੰਤ ਕੌਰ ਮਾਨ, ਕੇਵਲ ਸੂਦ, ਗੁਰਚਰਨ ਭੀਖੀ, ਸੁਲੱਖਣ ਮੀਤ, ਚਰਨ ਜੀਤ ਚੰਨੀ, ਬਲਜੀਤ ਬਲੀ, ਭੁਪਿੰਦਰ ਸਿੰਘ ਪੀ. ਸੀ. ਐਸ, ਰਵਿੰਦਰ ਰਵੀ ਅਤੇ ਦਰਸ਼ਨ ਮਿਤਵਾ ਆਦਿ ਦੇ ਨਾਲ ਨਾਲ ਸ. ਤਰਸੇਮ ਦਾ ਨਾਂ ਵੀ ਆਉਂਦਾ ਹੈ, ਜਿਨ੍ਹਾਂ ਨੇ ਪੂਰੀ ਸ਼ਿਦੱਤ ਨਾਲ ੧੯੭੦ ਤੋਂ ਥੋੜਾ ਚਿਰ ਪਹਿਲਾਂ ਲਿਖਣਾ ਆਰੰਭ ਕੀਤਾ ਤੇ ਜਾਂ ਇਸ ਤੋਂ ਪਿੱਛੋਂ ਲਿਖਣ ਲੱਗੇ। ਇਨ੍ਹਾਂ ਨੇ ਪੰਜਾਬੀ ਕਹਾਣੀ ਵਿਚ ਨਵ-ਯਥਾਰਥਵਾਦ ਦੀ ਸਿਰਜਨਾ

ਕੀੜੀ। ਯਥਾਰਥਵਾਦੀ ਪ੍ਰਗਤੀਵਾਦੀ ਵਿਚਾਰਾਂ ਦਾ ਸੰਚਾਰ ਕੀਤਾ ਪੋਂਤੂ ਨਿਮਨ ਤੇ ਸ਼ਹਿਰੀ ਮਧ ਵਰਗੀ ਜੀਵਨ ਨੂੰ ਸੁਹਿਰਦਤਾ ਨਾਲ ਚਿਤਰਿਆ। ਇਨ੍ਹਾਂ ਕਹਾਣੀਕਾਰਾਂ ਵਿਚੋਂ ਕੁਝ ਕੁ ਨੂੰ ਛੱਡ ਬਾਕੀ ਸਾਰੇ ਪੰਜਾਬੀ ਕਹਾਣੀ ਵਿਚ ਨਵ-ਯਥਾਰਥ ਤੇ ਯਥਾਰਥਵਾਦੀ ਪ੍ਰਗਤੀਵਾਦ ਨੂੰ ਲਿਆ ਰਹੇ ਹਨ। ਅਜੋਕੀ ਪੰਜਾਬੀ ਕਹਾਣੀ ਚੇਤਨਾ ਮੁੱਖ ਹੈ। ਇਨ੍ਹਾਂ ਕਹਾਣੀਕਾਰਾਂ ਦੀਆਂ ਰਚਨਾਵਾਂ ਤੋਂ ਪ੍ਰਾਪਤ ਕੀਤਾ ਪ੍ਰਭਾਵ ਹੌਸਲਾ ਵਧਾਊ ਹੈ। ਪੰਜਾਬੀ ਕਹਾਣੀ ਦੇ ਵਿਕਾਸ ਵਿਚ ਇਹ ਇਕ ਨਵਾਂ ਮੀਲ ਪੱਥਰ ਹੈ।

ਸ. ਤਰਸੇਮ ਮੁੱਢ ਵਿਚ ਕਵਿਤਾ ਲਿਖਦਾ ਰਿਹਾ। ਉਸ ਨੇ ੧੯੬੦ ਵਿਚ ਪਹਿਲੀ ਕਹਾਣੀ ਲਿਖੀ। ਪ੍ਰੰਤੂ ਸੱਚੇ ਅਰਥਾਂ ਵਿਚ ਉਸ ਦੀ ਕਹਾਣੀ ਲਿਖਣ ਦੀ ਯਾਤਰਾ ਦਾ ਆਰੰਭ ੧੯੬੮ ਈਂ ਤੋਂ ਹੀ ਹੁੰਦਾ ਹੈ। ਉਹ ਨਿਰੰਤਰ ਕਹਾਣੀ ਲਿਖ ਰਿਹਾ ਹੈ। ਭਾਵੇਂ ਉਸ ਦੀ ੧੯੭੬ ਈ: ਵਿਚ ਅੱਖਾਂ ਦੀ ਜੋਤ ਜਾਂਦੀ ਰਹੀ ਹੈ। ਪ੍ਰੰਤੂ ਪੰਜਾਬੀ ਪਾਠਕਾਂ ਲਈ ਉਹ ਅੰਦਰਲੀ ਜੋਤ ਅਤੇ ਚੇਤਨਾ ਸ਼ਕਤੀ ਦਵਾਰਾ ਆਪਣੇ ਲਿਖਣ ਦੇ ਕਾਰਜ ਨੂੰ ਚਾਲੂ ਰੱਖ ਰਿਹਾ ਹੈ। ਉਸ ਨੇ ਅਜੇ ਤੱਕ ਸਾਨੂੰ ਤਿੰਨ ਕਹਾਣੀ-ਸੰਗ੍ਰਹਿ ਦਿੱਤੇ ਹਨ। ਵੇਰਵਾ ਇਸ ਪ੍ਰਕਾਰ ਹੈ :—

**(ੳ) ਕਣਕ ਦਾ ਬੁੱਕ** (ਪਹਿਲਾ ਕਹਾਣੀ ਸੰਗ੍ਰਹਿ) ਇਹ ੧੯੭੨ਈ: ਵਿਚ ਛਾਪਿਆ ਗਿਆ। ਇਸ ਵਿਚ ਕੁੱਲ ੧੬ ਕਹਾਣੀਆਂ ਹਨ।

**(ਅ) ਅੱਜ ਦਾ ਮਸੀਹੇ** (ਦੂਜਾ ਕਹਾਣੀ ਸੰਗ੍ਰਹਿ ੧੯੭੭) ਇਸ ਸੰਗ੍ਰਹਿ ਦੀਆਂ ਕਹਾਣੀਆਂ ਦੀ ਗਿਣਤੀ ਵੀਹ ਹੈ।

**(ੲ) ਪਾਟਿਆ ਦੁੱਧ :** (ਤੀਜਾ ਕਹਾਣੀ ਸੰਗ੍ਰਹਿ ੧੯੮੧) ਇਸ ਸੰਗ੍ਰਹਿ ਵਿਚ ੧੩ ਕਹਾਣੀਆਂ ਹਨ।

ਉਪਰੋਕਤ ਕਹਾਣੀ ਸੰਗ੍ਰਹਿਾਂ ਤੋਂ ਪਤਾ ਲਗਦਾ ਹੈ ਕਿ ਸ. ਤਰਸੇਮ ਨੇ ਹੁਣ ਤੱਕ ਕੁੱਲ ੪੯ ਕਹਾਣੀਆਂ ਪੁਸਤਕ ਰੂਪ ਵਿਚ ਪ੍ਰਕਾਸ਼ਤ ਕਰਵਾਈਆਂ ਹਨ। ਗਿਣਤੀ ਪੱਖੋਂ ਉਸਨੇ ਕੋਈ ਬਹੁਤੀਆਂ ਕਹਾਣੀਆਂ ਨਹੀਂ ਲਿਖੀਆਂ, ਪ੍ਰੰਤੂ ਗੁਣ ਦੇ ਪੱਖ ਤੋਂ ਅਤੇ ਕਲਾ ਦ੍ਰਿਸ਼ਟੀ ਤੋਂ ਸ. ਤਰਸੇਮ ਦੀਆਂ ਕਹਾਣੀਆਂ ਕਈ ਇਕ ਥੋੜ ਲਿਖਣ ਵਾਲੇ ਕਹਾਣੀਕਾਰਾਂ ਦੀਆਂ ਕਹਾਣੀਆਂ ਤੋਂ ਬਹੁਤ ਅੱਗੇ ਨਿਕਲ ਗਈਆਂ ਹਨ। ਤੀਜੀ ਪੀੜ੍ਹੀ ਦੇ ਕਹਾਣੀਕਾਰਾਂ ਵਿਚ ਇਸ ਘੱਟ ਲਿਖਣ ਵਾਲੇ ਕਹਾਣੀਕਾਰ ਨੇ ਆਪਣਾ ਸਥਾਨ ਬਣਾ ਲਿਆ ਹੈ।

ਸੰਨ ੧੯੬੮ ਤੋਂ ਲੈਕੇ ੧੯੮੧ਈ: ਦਾ ਸਮਾਂ ਭਾਰਤ ਦੇ ਰਾਜਨੀਤਕ ਸਮਾਜਿਕ ਅਤੇ ਆਰਥਕ ਖੇਤਰ ਵਿਚ ਇਕ ਮਹੱਤਵਪੂਰਣ ਸਮਾਂ ਹੈ। ਸ, ਤਰਸੇਮ ਇਕ ਗੰਭੀਰ ਕਹਾਣੀ ਲੇਖਕ ਹੈ। ਆਪਣੇ ਸਮੇਂ ਤੇ ਸਮਾਜ ਦੀ ਪਹਿਚਾਣ ਕਰਦਾ ਹੈ। ਵਿਚਾਰਵਾਨ ਹੋਣ ਕਾਰਨ ਉਹ ਕਵੀ ਵਾਂਗ ਨਾ ਹੀ ਭਾਵੁਕ ਸਥਿਤੀ ਵਿਚੋਂ ਦੀ ਵਿਚਰਦਾ ਹੈ ਨਾ ਹੀ ਲੋਕ ਪ੍ਰਿਯਾ ਹੋਣ ਦੀ ਲੋਚਾ ਲਈ ਰਤੀ ਭਾਵਾਂ ਦੇ ਜਗਾਉਣ ਦਾ ਕਾਰਜ ਕਰਦਾ ਹੈ। ਉਹ ਚੇਤਨ ਵੀ ਹੈ ਤੇ ਚਿੰਤਨਸ਼ੀਲ ਵੀ ਹੈ। ਉਸ ਨੇ ਆਪਣੇ ਥੋੜੇ ਜਿਹੇ ਸਮੇਂ ਵਿਚ ਹੀ ਜ਼ਿੰਦਗੀ ਦਾ ਵਿਸ਼ਾਲ ਤਜਰਬਾ ਪ੍ਰਾਪਤ ਕੀਤਾ ਹੈ। ਪਿੰਡਾਂ ਵਿਚ ਆਪ ਰਹਿਕੇ ਨਿਮਨ-ਮਧ ਵਰਗ, ਗਰੀਬ ਕਿਰਸਾਨ ਦਿਹਾੜੀਦਾਰ-ਕਿਰਤੀ ਮਜ਼ਦੂਰ ਦੀ ਔਖ ਨੂੰ ਨੇੜਿਓਂ ਹੋਕੇ ਵੇਖਿਆ ਤੇ ਸਮਝਿਆ ਹੈ। ਉਸ ਨੇ ਇਸ ਗੱਲ ਨੂੰ ਵੀ ਅਹਿਸਾਸਿਆ ਹੈ ਕਿ ਸੁਤੰਤਰਤਾ ਪ੍ਰਾਪਤੀ ਪਿਛੋਂ ਕਿਵੇਂ ਸਮਾਜ ਅਤੇ ਸਥਿਤੀ ਵਿਚ ਰਾਜਨੀਤਕ ਅਤੇ ਆਰਥਕ ਤਬਦੀਲੀ ਆਈ ਹੈ। ਸਮਾਜ ਦੇ ਸੋਸ਼ਤ ਅਤੇ ਸੋਸ਼ਨ ਵਰਗ ਦੀ ਪਰਖ ਤੇ ਪਹਿਚਾਣ ਕੀਤੀ ਹੈ। ਸਮਾਜਿਕ ਦ੍ਵੰਦ ਨੂੰ ਸਮਝਣ ਦਾ ਯਤਨ ਕੀਤਾ ਹੈ। ਉਸ ਦੀਆਂ ਕਹਾਣੀਆਂ ਦਾ ਮੁਹਾਂਦਰਾ ਨਿਵੇਕਲਾ ਹੈ। ਨਵੀਂ ਸੁਰ ਵਾਲਾ ਅਤੇ ਵਿਲੱਖਣ। ਸ. ਤਰਸੇਮ ਦੇ ਜੀਵਨ ਦੇ ਤਰਜ਼ੇ-ਫਿਕਰ ਦਾ ਅਟੁੱਟਵਾਂ ਅੰਗ ਬਣੇ ਰਹੇ ਹਨ ਜਿਨ੍ਹਾਂ ਨੇ ਉਸ ਦੇ ਅੰਦਰ ਉਨ੍ਹਾਂ ਲੋਕਾਂ ਲਈ ਹਮਦਰਦੀ ਹੀ ਪੈਦਾ ਨਹੀਂ ਕੀਤੀ ਬਲਕਿ ਉਸ ਨੇ ਇਨ੍ਹਾਂ ਲੋਕਾਂ ਨੂੰ ਆਪਣੀਆਂ ਕਹਾਣੀਆਂ ਦੇ ਪਾਤਰ ਬਣਾਕੇ ਨਵੇਂ ਅਰਥਾਂ ਵਿਚ ਇੰਜ ਪੇਸ਼ ਕੀਤਾ ਕਿ ਉਹ ਨਾ ਹਾਰੇ ਹੁਟੇ ਜਾਪਦੇ ਹਨ। ਨਾ ਹੀ ਸਮਝੌਤਾ ਵਾਦੀ। ਉਨ੍ਹਾਂ ਵਿਚ ਸੰਘਰਸ਼ ਕਰਦਿਆਂ ਅੱਗੇ ਵਧਣ, ਅਨਿਆਏ ਨਾਲ ਟੱਕਰ ਲੈਣ ਦਾ ਉਤਸ਼ਾਹ ਭਖਦੇ ਰੂਪ ਵਿਚ ਪੇਸ਼ ਕੀਤਾ ਹੈ। ਇੰਜ ਉਸ ਨੇ ਆਪਣੇ ਸਮੇਂ ਦੇ ਸਮਾਜ ਦਾ ਯਥਾਰਥ, ਜਟਿੱਲ ਸਮਾਜਿਕ, ਆਰਥਕ ਸਭਿਆਚਾਰਕ ਤੇ ਰਾਜਨੀਤਕ ਸਥਿਤੀ ਅਨੁਸਾਰ ਕਮਜ਼ੋਰ ਤੇ ਮੱਧ ਸ੍ਰੇਣੀ ਦੇ ਲੋਕਾਂ ਦੀ ਮਾਨਸਿਕਤਾ ਨੂੰ ਸਮਝਿਆ ਹੈ ਤੇ ਇਨ੍ਹਾਂ ਲੋਕਾਂ ਦੇ ਜੀਵਨ ਦੀ ਸਹੀ-ਤਰਜਮਾਨੀ ਕੀਤੀ ਹੈ। ਇਸ ਦੌਰ ਦੇ ਹਰੇ ਚਿੱਟੇ ਇਨਕਲਾਬ ਵਿਚ ਲੁਟਣ ਵਾਲੇ ਤੇ ਲੁਟੀਂਦੇ ਲੋਕਾਂ ਦੇ ਵਰਗ ਸ. ਤਰਸੇਮ ਦੀ ਕਹਾਣੀ ਦੇ ਪਾਤਰ ਬਣੇ ਹਨ, ਜਿਨ੍ਹਾਂ ਨੂੰ ਉਸ ਨੇ ਵੱਖ ਵੱਖ ਸਥਿਤੀਆਂ, ਵੱਖ ਵੱਖ ਮਾਨਸਿਕ ਅਵਸਥਾਵਾਂ ਵਿਚ ਵਿਚਰਦੇ ਵਿਖਾਇਆ ਹੈ।

